ਫੱਗਣ (ਨਾਨਕਸ਼ਾਹੀ ਸੰਮਤ ੫੫੫)
ਫਰਵਰੀ 2024

2/- ਰੁਪਏ
RNI No. 88/57, Vol. 68, Issue 2, February 2024

ਮਾਸਿਕ

# ਗੁਰਦੁਆਰਾ ਗਜ਼ਟ




ਗੁਰਦੁਆਰਾ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ, ਜੈਤੋ (ਫਰੀਦਕੋਟ)







(1) ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਪੁਲਿਸ ਵੱਲੋਂ ਮਰਯਾਦਾ ਦੀ ਉਲੰਘਣਾ ਦੇ ਮਾਮਲੇ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਸ਼ੇਸ਼ ਇਜਲਾਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ। (2) ਇਜਲਾਸ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਅਤੇ ਹਾਜ਼ਰ ਮੈਂਬਰ ਸਾਹਿਬਾਨ ਤੇ ਅਧਿਕਾਰੀ। (3) ਪ੍ਰੈਸ ਨੂੰ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਅਤੇ ਹਾਜ਼ਰ ਅਹੁਦੇਦਾਰ, ਅੰਤ੍ਰਿੰਗ ਮੈਂਬਰ ਤੇ ਮੈਂਬਰਾਨ। (1 ਫਰਵਰੀ)

 ੧ੴ ਵਾਹਿਗੁਰੂ ਜੀ ਕੀ ਫ਼ਤਹ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

ਫੱਗਣ : ਨਾਨਕਸ਼ਾਹੀ ਸੰਮਤ ੫੫੫

ਅੰਕ 02 : ਜਿਲਦ 68

ਫਰਵਰੀ : 2024

ਸੰਪਾਦਕ : ਮਨਜੀਤ ਸਿੰਘ

ਐਸੋਸੀਏਟ ਸੰਪਾਦਕ: ਡਾ. ਰਾਜਵਿੰਦਰ ਸਿੰਘ ਜੋਗਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

**Website : www.sgpc.net**
**E-mail : gurdwaragazette@gmail.com**
**info@sgpc.net**
**Phone : 0183-255 3956-60, Ext. 254**




## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*

# ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਫੱਗਣ

* ਕਿਵਾੜ ਖੁੱਲ੍ਹਣ ਦਾ ਸਮਾਂ — ੨-੪੫ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੨-੪੫ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੩-੪੫ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੪-੪੫ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੧੫ ਵਜੇ ਸਵੇਰੇ
* ਪਹਿਲੀ ਅਰਦਾਸ — ੫-੪੫ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੬-੪੫ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੬-੪੫ ਤੋਂ ੭-੦੦ ਵਜੇ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੪੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੧੦-੦੦ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੧੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇੱਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ।*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਫਰਵਰੀ ਤੋਂ 15 ਮਾਰਚ ਤਕ ਦੇ ਇਤਿਹਾਸਕ ਦਿਹਾੜੇ

**੧੬ ਫਰਵਰੀ** ਗੁਰਦੁਆਰਿਆਂ ਦੇ ਪ੍ਰਬੰਧ ਸਬੰਧੀ ਕਾਨੂੰਨੀ ਖਰੜਾ ਬਣਾਉਣ ਲਈ ਅੰਗਰੇਜ਼ ਸਰਕਾਰ ਨੇ ਇੱਕ ਕਮੇਟੀ ਬਣਾਉਣ ਦਾ ਐਲਾਨ ਕੀਤਾ। (੧੬-੨-੧੯੨੧)

**੧੭ ਫਰਵਰੀ** ਸ੍ਰੀ ਮੁਕਤਸਰ ਸਾਹਿਬ ਦੇ ਗੁਰਦੁਆਰਿਆਂ ਦਾ ਪ੍ਰਬੰਧ ਸਿੱਖਾਂ ਨੇ ਸੰਭਾਲਿਆ। (੧੭-੨-੧੯੨੩)

**੧੮ ਫਰਵਰੀ** ਗੁਲੇਰ ਦੀ ਜੰਗ ਵਿਚ ਭਾਈ ਲਹਿਣਾ, ਭਾਈ ਸੰਗਤ ਰਾਏ ਤੇ ਭਾਈ ਹਨੂਮੰਤ ਨੇ ਸ਼ਹੀਦੀ ਪ੍ਰਾਪਤ ਕੀਤੀ। (੧੮-੨-੧੬੯੬)

**੨੧ ਫਰਵਰੀ** (ੳ) ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ (ਪਾਕਿਸਤਾਨ) ਵਿਖੇ ਮਹੰਤ ਨਰੈਣੂ ਦੇ ਆਦਮੀਆਂ ਨੇ ਗੋਲੀਆਂ ਚਲਾ ਕੇ ੧੫੦ ਦੇ ਕਰੀਬ ਸਿੱਖ ਸ਼ਹੀਦ ਕਰ ਦਿੱਤੇ। ਸ਼ਹੀਦ ਹੋਣ ਵਾਲਿਆਂ ਵਿਚ ਭਾਈ ਲਛਮਣ ਸਿੰਘ ਧਾਰੋਵਾਲੀ, ਭਾਈ ਦਲੀਪ ਸਿੰਘ, ਭਾਈ ਵਰਿਆਮ ਸਿੰਘ ਆਦਿ ਸ਼ਾਮਲ ਸਨ। (੨੧-੨-੧੯੨੧)

(ਅ) ਸਰਕਾਰ ਨੇ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦਾ ਪ੍ਰਬੰਧ ਸਿੱਖਾਂ ਨੂੰ ਸੌਂਪ ਦਿੱਤਾ। (੨੧-੨-੧੯੨੧)

(ੲ) ਜੈਤੋ ਵਿਖੇ ਪੁਲਿਸ ਫੋਰਸ ਵੱਲੋਂ ਸ਼ਹੀਦੀ ਜਥੇ 'ਤੇ ਕੀਤੀ ਫਾਇਰਿੰਗ ਦੌਰਾਨ ਲੱਗਭਗ ੧੦੦ ਸਿੰਘ ਸ਼ਹੀਦ ਹੋ ਗਏ ਅਤੇ ੨੦੦ ਦੇ ਕਰੀਬ ਜ਼ਖ਼ਮੀ ਹੋ ਗਏ। (੨੧-੨-੧੯੨੪)

(ਸ) ਕਨੇਡੀਅਨ ਸ਼ਹੀਦੀ ਜਥੇ ਨੇ ਆਪਣੇ ਆਪ ਨੂੰ ਜੈਤੋ ਵਿਖੇ ਗ੍ਰਿਫ਼ਤਾਰੀ ਲਈ ਪੇਸ਼ ਕੀਤਾ। (੨੧-੨-੧੯੨੫)

**੨੨ ਫਰਵਰੀ** ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਹਰਿਰਾਏ ਜੀ। (ਮਾਘ ਸੁਦੀ ੧੩, ੧੦ ਫੱਗਣ)

**੨੪ ਫਰਵਰੀ** ਜਨਮ ਦਿਹਾੜਾ ਭਗਤ ਰਵਿਦਾਸ ਜੀ। (੧੨ ਫੱਗਣ)

**੨੭ ਫਰਵਰੀ** ਅੰਗਰੇਜ਼ ਹਕੂਮਤ ਨੇ ੬ ਬੱਬਰ ਅਕਾਲੀ ਲਾਹੌਰ ਜੇਲ੍ਹ ਵਿਚ ਫਾਂਸੀ ਲਾ ਕੇ ਸ਼ਹੀਦ ਕਰ ਦਿੱਤੇ। (੨੭-੨-੧੯੨੬)

**੫ ਮਾਰਚ** ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਕੀਤੀ ਗਈ। (੫-੩-੧੮੯੨)

**੬ ਮਾਰਚ** ੧੮੮ ਸਿੱਖ ਕੈਦੀ ਜੋਧਪੁਰ ਦੀ ਜੇਲ੍ਹ ਤੋਂ ਰਿਹਾਅ ਹੋਏ। (੬-੩-੧੯੮੯)

**੯ ਮਾਰਚ** ਸਿੱਖਾਂ ਅਤੇ ਅੰਗਰੇਜ਼ਾਂ ਦਰਮਿਆਨ ਲਾਹੌਰ ਦੀ ਸੰਧੀ ਹੋਈ। (੯-੩-੧੮੪੬)

**੧੨ ਮਾਰਚ** ਸ. ਊਧਮ ਸਿੰਘ ਸੁਨਾਮ ਨੇ ਜਲ੍ਹਿਆਂ ਵਾਲਾ ਬਾਗ਼, ਸ੍ਰੀ ਅੰਮ੍ਰਿਤਸਰ ਦੇ ਸਾਕੇ ੧੩-੪-੧੯੧੯ ਦੇ ਦੋਸ਼ੀ ਪੰਜਾਬ ਦੇ ਸਾਬਕਾ ਗਵਰਨਰ ਮਾਈਕਲ ਉਡਵਾਇਰ ਨੂੰ ਲੰਡਨ ਵਿਖੇ ਗੋਲੀਆਂ ਮਾਰ ਕੇ ਬਦਲਾ ਲਿਆ। (੧੨-੩-੧੯੪੦)

**੧੪ ਮਾਰਚ** (ੳ) ਆਰੰਭਤਾ ਸੰਮਤ ਨਾਨਕਸ਼ਾਹੀ ੫੫੬ (੧ ਚੇਤ)

(ਅ) ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਸ਼ਹੀਦ ਹੋਏ। (੧ ਚੇਤ)

**੧੫ ਮਾਰਚ** ਸ. ਬਘੇਲ ਸਿੰਘ ਵੱਲੋਂ ਦਿੱਲੀ ਫ਼ਤਿਹ (੨ ਚੇਤ)

**ਗੁਰਬਾਣੀ ਵਿਚਾਰ:**

# ਫਲਗੁਣਿ ਅਨੰਦ ਉਪਾਰਜਨਾ...

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*
*ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*
*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥*
*ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥*
*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥*

ਸਿਆਲੀ ਰੁੱਤ ਦੀ ਕਰੜੀ ਸਰਦੀ ਪਿੱਛੋਂ ਬਹਾਰ ਫਿਰਨ 'ਤੇ ਫੱਗਣ ਦੇ ਮਹੀਨੇ ਵਿਚ ਲੋਕ ਹੋਲੀਆਂ ਦੇ ਰੰਗ-ਤਮਾਸ਼ਿਆਂ ਰਾਹੀਂ ਖ਼ੁਸ਼ੀਆਂ ਮਨਾਉਂਦੇ ਹਨ, ਪਰ ਫੱਗਣ ਵਿਚ (ਉਨ੍ਹਾਂ ਜੀਵ-ਇਸਤਰੀਆਂ ਦੇ ਅੰਦਰ) ਆਤਮਿਕ ਆਨੰਦ ਪੈਦਾ ਹੁੰਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਸੱਜਣ-ਹਰੀ ਪਰਤੱਖ ਆ ਵੱਸਦਾ ਹੈ, ਪਰਮਾਤਮਾ ਨਾਲ ਮਿਲਣ ਵਿਚ ਸਹਾਇਤਾ ਕਰਨ ਵਾਲੇ ਸੰਤ-ਜਨ ਮਿਹਰ ਕਰਕੇ ਉਨ੍ਹਾਂ ਨੂੰ ਪ੍ਰਭੂ ਨਾਲ ਜੋੜ ਦਿੰਦੇ ਹਨ, ਉਨ੍ਹਾਂ ਦਾ ਹਿਰਦਾ (ਸੇਜ) ਸੁੰਦਰ ਬਣ ਜਾਂਦਾ ਹੈ, ਉਨ੍ਹਾਂ ਨੂੰ ਸਾਰੇ ਹੀ ਸੁਖ ਪ੍ਰਾਪਤ ਹੋ ਜਾਂਦੇ ਹਨ, ਫਿਰ ਦੁੱਖਾਂ ਲਈ (ਉਨ੍ਹਾਂ ਦੇ ਹਿਰਦੇ ਵਿਚ) ਕਿਤੇ ਰਤਾ ਥਾਂ ਨਹੀਂ ਰਹਿ ਜਾਂਦੀ । ਉਨ੍ਹਾਂ ਜੀਵ-ਇਸਤਰੀਆਂ ਦੀ ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ, ਜਦੋਂ ਉਨ੍ਹਾਂ ਨੂੰ ਹਰੀ-ਪ੍ਰਭੂ ਖ਼ਸਮ ਮਿਲ ਪੈਂਦਾ ਹੈ, ਉਹ ਸਤਸੰਗੀ ਸਹੇਲੀਆਂ ਨਾਲ ਰਲ਼ ਕੇ ਗੋਵਿੰਦ ਦੀ ਸਿਫ਼ਤਿ-ਸਾਲਾਹ ਦੇ ਗੀਤ ਅਲਾਪ ਕੇ ਆਤਮਿਕ ਆਨੰਦ ਪੈਦਾ ਕਰਨ ਵਾਲੀ ਗੁਰਬਾਣੀ ਗਾਉਂਦੀਆਂ ਹਨ। ਪਰਮਾਤਮਾ ਵਰਗਾ ਕੋਈ ਹੋਰ, ਉਸ ਦੀ ਬਰਾਬਰੀ ਕਰ ਸਕਣ ਵਾਲਾ ਕੋਈ ਦੂਜਾ ਉਨ੍ਹਾਂ ਨੂੰ ਕਿਤੇ ਦਿੱਸਦਾ ਹੀ ਨਹੀਂ।

ਉਸ ਪਰਮਾਤਮਾ ਨੇ (ਉਨ੍ਹਾਂ ਸਤ-ਸੰਗੀਆਂ ਦਾ) ਲੋਕ-ਪਰਲੋਕ ਸਵਾਰ ਦਿੱਤਾ ਹੈ, ਉਨ੍ਹਾਂ ਨੂੰ (ਆਪਣੇ ਚਰਨਾਂ ਵਿਚ ਲਿਵ-ਲੀਨਤਾ ਵਾਲੀ) ਐਸੀ ਥਾਂ ਬਖ਼ਸ਼ੀ ਹੈ, ਜੋ ਕਦੇ ਡੋਲਦੀ ਹੀ ਨਹੀਂ। ਪਰਮਾਤਮਾ ਨੇ ਸੰਸਾਰ-ਸਮੁੰਦਰ ਤੋਂ ਉਨ੍ਹਾਂ ਨੂੰ (ਹੱਥ ਦੇ ਕੇ) ਰੱਖ ਲਿਆ ਹੈ, ਜਨਮਾਂ ਦੇ ਗੇੜ ਵਿਚ ਮੁੜ ਉਨ੍ਹਾਂ ਦੀ ਦੌੜ-ਭੱਜ ਨਹੀਂ ਹੁੰਦੀ।

ਹੇ ਨਾਨਕ! (ਆਖ-) ਸਾਡੀ ਇਕ ਜੀਭ ਹੈ, ਪ੍ਰਭੂ ਦੇ ਅਨੇਕਾਂ ਹੀ ਗੁਣ ਹਨ (ਅਸੀਂ ਉਨ੍ਹਾਂ ਨੂੰ ਬਿਆਨ ਕਰਨ ਜੋਗੇ ਨਹੀਂ ਹਾਂ, ਪਰ) ਜਿਹੜੇ ਜੀਵ ਉਸ ਦੀ ਚਰਨੀਂ ਪੈਂਦੇ ਹਨ, (ਉਸ ਦਾ ਆਸਰਾ ਤੱਕਦੇ ਹਨ) ਉਹ (ਸੰਸਾਰ-ਸਮੁੰਦਰ ਤੋਂ) ਤਰ ਜਾਂਦੇ ਹਨ।

ਫੱਗਣ ਦੇ ਮਹੀਨੇ ਵਿਚ (ਹੋਲੀਆਂ ਆਦਿ ਵਿੱਚੋਂ ਅਨੰਦ ਲੱਭਣ ਦੇ ਥਾਂ) ਸਦਾ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਜਿਸ ਨੂੰ (ਆਪਣੀ ਵਡਿਆਈ ਕਰਵਾਉਣ ਦਾ) ਰਤਾ-ਭਰ ਭੀ ਲਾਲਚ ਨਹੀਂ ਹੈ (ਇਸ ਵਿਚ ਸਾਡਾ ਹੀ ਭਲਾ ਹੈ) ॥੧੩॥

*ਸੰਪਾਦਕੀ...*

# ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵਿਚ ਮੋਰਚਾ ਗੰਗਸਰ ਜੈਤੋ ਦੀ ਦਾਸਤਾਨ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ 'ਧਰਮਸਾਲਾ' ਦੀ ਸਥਾਪਨਾ ਕੀਤੀ। ਪੰਚਮ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਇਸ ਦਾ ਨਾਂ 'ਧਰਮਸਾਲਾ' ਰਿਹਾ ਅਤੇ ਉਨ੍ਹਾਂ ਨੇ ਸਭ ਤੋਂ ਪਹਿਲਾਂ ਅੰਮ੍ਰਿਤ ਸਰੋਵਰ ਵਿਚ ਸ੍ਰੀ ਦਰਬਾਰ ਸਾਹਿਬ ਦੀ ਸਥਾਪਨਾ ਕਰ ਕੇ 'ਹਰਿਮੰਦਰ' ਸੰਗਿਆ ਥਾਪੀ। ਫਿਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ 'ਧਰਮਸਾਲਾ' ਦੀ 'ਗੁਰਦੁਆਰਾ' ਸੰਗਿਆ ਹੋਈ। ਸੋ ਸਿੱਖ ਧਰਮ ਵਿਚ ਸਿੱਖਾਂ ਲਈ 'ਗੁਰਦੁਆਰਾ' ਸਾਹਿਬ ਦਾ ਵਿਸ਼ੇਸ਼ ਸਥਾਨ ਹੈ। 'ਗੁਰੂ ਦੁਆਰੈ ਹੋਇ ਸੋਝੀ ਪਾਇਸੀ' ਦੇ ਮਹਾਂਵਾਕ ਅਨੁਸਾਰ ਇਸ ਪਵਿੱਤਰ ਅਸਥਾਨ ਉੱਪਰ ਜਾ ਕੇ ਉਹ ਜਿੱਥੇ ਧਰਮ-ਕਰਮ ਕਰਨ ਦੀ ਸੋਝੀ ਲੈਂਦੇ ਹਨ, ਉੱਥੇ ਆਦਰਸ਼ਕ ਜੀਵਨ-ਜਾਚ ਸਿੱਖਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਵਿਚ 'ਗੁਰਦੁਆਰੇ' ਦੀ ਬੜੀ ਵਧੀਆ ਪਰਿਭਾਸ਼ਾ ਦਿੱਤੀ ਹੈ। ਉਹ ਲਿਖਦੇ ਹਨ ਕਿ, ਗੁਰੂ ਦਾ ਮਾਰਫਤ, ਗੁਰੂ ਦੇ ਜਰੀਏ, ਸੰਗਯਾ ਗੁਰੂ ਦਾ ਘਰ, ਸਿੱਖਾਂ ਦਾ ਧਰਮ ਮੰਦਿਰ, ਭਾਵ ਉਹ ਅਸਥਾਨ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। "ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਆਤਮ ਜਿਗਿਆਸਾ ਵਾਲਿਆਂ ਲਈ ਗਯਾਨ ਉਪਦੇਸ਼ਕ ਆਚਾਰਯ, ਰੋਗੀਆਂ ਲਈ ਸ਼ਫ਼ਾਖ਼ਾਨਾ, ਭੁੱਖਿਆਂ ਲਈ ਅੰਨਪੂਰਣਾ, ਇਸਤ੍ਰੀ ਜਾਤਿ ਦੀ ਪੱਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫ਼ਰਾਂ ਲਈ ਵਿਸ਼ਰਾਮ ਦਾ ਅਸਥਾਨ ਹੈ।"

ਸਿੱਖ ਗੁਰੂ ਸਾਹਿਬਾਨ ਨੇ ਆਪ 'ਗੁਰਦੁਆਰਾ ਸਾਹਿਬਾਨ' ਦੀ ਸਥਾਪਨਾ ਕੀਤੀ। ਇਸੇ ਲਈ ਇਹ ਗੁਰ-ਅਸਥਾਨ ਸਿੱਖਾਂ ਲਈ ਜਾਨ-ਪ੍ਰਾਣ ਤੋਂ ਵੱਧ ਪਿਆਰੇ ਹਨ। ਗੁਰੂ ਸਾਹਿਬਾਨ ਦੁਆਰਾ ਇਨ੍ਹਾਂ ਧਾਰਮਿਕ ਕੇਂਦਰਾਂ ਤੇ ਅਸਥਾਨਾਂ ਦੀ ਸਥਾਪਨਾ ਕਰਨਾ ਉਸ ਸਮੇਂ ਦੀ ਮੁਗ਼ਲ ਹਕੂਮਤ ਲਈ ਵੱਡੀ ਚੁਣੌਤੀ ਸੀ। ਇਸੇ ਕਰਕੇ ਮੁਗ਼ਲੀਆ ਸਲਤਨਤ ਵਲੋਂ ਉਸੇ ਸਮੇਂ ਤੋਂ ਗੁਰੂ ਸਾਹਿਬਾਨ ਨੂੰ ਕਿਸੇ ਇਕ ਥਾਂ ਰੁਕਣ ਤੋਂ ਰੋਕਣ ਲਈ ਮੁਸ਼ਕਿਲਾਂ ਪੈਦਾ ਕੀਤੀਆਂ ਜਾਂਦੀਆਂ ਸਨ। ਦੂਜਾ ਗੁਰੂ ਸਾਹਿਬਾਨ ਵੀ ਆਪਣੇ ਉਤਰਾਧਿਕਾਰੀਆਂ ਨੂੰ ਇੱਕ ਥਾਂ ਤੋਂ ਦੂਜੀ ਥਾਂ ਜਾ ਕੇ ਪ੍ਰਚਾਰ ਕਰਨ ਤੇ ਧਾਰਮਿਕ ਕੇਂਦਰ ਸਥਾਪਿਤ ਕਰਨ ਦਾ ਹੁਕਮ ਦੇ ਦਿੰਦੇ ਸਨ। ਇਸ ਲਈ ਗੁਰੂ ਸਾਹਿਬਾਨ ਨਾਲ ਸੰਬੰਧਿਤ ਬਹੁਤ ਸਾਰੇ ਇਤਿਹਾਸਿਕ ਅਸਥਾਨ ਹੋਂਦ ਵਿਚ ਆਏ ਤੇ ਇਹ ਸਿੱਖਾਂ ਲਈ ਸ਼ਰਧਾ ਅਤੇ ਆਸਥਾ ਦਾ ਕੇਂਦਰ ਬਣ ਗਏ।

ਸਮੇਂ ਦੀਆਂ ਸਰਕਾਰਾਂ ਨੇ ਇਨ੍ਹਾਂ ਪਵਿੱਤਰ ਅਸਥਾਨਾਂ ਦੀ ਪ੍ਰਤਿਭਾ ਨੂੰ ਸਿੱਖ ਦਿਲਾਂ ਵਿੱਚੋਂ ਖਤਮ ਕਰਨ ਲਈ ਵਿਸ਼ੇਸ਼ ਉਪਰਾਲੇ ਕੀਤੇ ਪਰ ਉਹ ਆਪਣੇ ਮਕਸਦ ਵਿਚ ਕਾਮਯਾਬ ਨਹੀਂ ਹੋ ਸਕੀਆਂ। ਪਹਿਲਾਂ ਮੁਗ਼ਲ ਹਕੂਮਤ ਨੇ ਸਿੱਖਾਂ ਦੇ ਗੁਰ ਅਸਥਾਨਾਂ ਨੂੰ ਫਹਿਫੇਰੀ ਕਰਨ ਦੀ ਕੋਸ਼ਿਸ਼ ਕੀਤੀ। ਇਸੇ ਨੀਤੀ ਤਹਿਤ ਫਿਰ ਅੰਗਰੇਜ਼ ਸਰਕਾਰ ਨੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਆਪਣੇ ਅਧੀਨ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਗੁਰ ਅਸਥਾਨਾਂ ਵਿਚ ਸੇਵਾਵਾਂ ਨਿਭਾ ਰਹੇ ਮਹੰਤਾਂ ਨੂੰ ਲਾਲਚ ਦੇ ਕੇ ਜਾਂ ਡਰਾ ਧਮਕਾ ਕੇ ਆਪਣੇ ਅਧੀਨ ਕਰ ਲਿਆ। ਇਹ ਉਨ੍ਹਾਂ ਦੁਆਰਾ ਦਿੱਤੀ ਹੱਲਾਸ਼ੇਰੀ ਸਦਕਾ ਆਪਣੀਆਂ ਮਨ ਮਰਜੀਆਂ ਕਰਨ ਲੱਗ ਪਏ ਸਨ। ਗੁਰੂ-ਘਰਾਂ ਵਿਚ ਜਾਣ ਵਾਲੀ ਸੰਗਤ ਇਨ੍ਹਾਂ ਦੇ ਵਿਵਹਾਰ ਤੋਂ ਪ੍ਰੇਸ਼ਾਨ ਸੀ। ਇਹ ਗੁਰ-ਅਸਥਾਨਾਂ ਵਿਚ ਗੁਰਮਤਿ ਦੀਆਂ ਧੱਜੀਆਂ ਉਡਾ ਰਹੇ ਸਨ। ਸੰਗਤ ਵਿਚ ਆਈਆਂ

ਬੀਬੀਆਂ ਨਾਲ ਅਸ਼ਲੀਲ ਹਰਕਤਾਂ ਕਰਦੇ, ਨੌਬਤ ਇੱਥੋਂ ਆ ਗਈ ਸੀ ਕਿ ਨੌਜੁਆਨ ਲੜਕੀਆਂ ਨਾਲ ਕੁਕਰਮ ਵੀ ਕਰਨ ਲੱਗ ਪਏ ਸਨ। ਉਹ ਗੁਰਦੁਆਰਾ ਸਾਹਿਬਾਨ ਦੀ ਚੜ੍ਹਤ ਤੇ ਹੋਰ ਜਗੀਰਾਂ ਨੂੰ ਆਪਣੀ ਮਲਕੀਅਤ ਸਮਝ ਕੇ ਗ਼ਲਤ ਥਾਂ ਪ੍ਰਯੋਗ ਕਰਦੇ ਸਨ। ਇਸ ਲਈ ਗੁਰੂ-ਘਰਾਂ ਵਿਚ ਹੋ ਰਹੀ ਮਨਮਤਿ ਰੋਕਣ ਲਈ ਅਤੇ ਅੰਗੇਰਜ਼ ਸਰਕਾਰ ਦੇ ਪ੍ਰਬੰਧ ਵਿੱਚੋਂ ਕੱਢ ਕੇ ਗੁਰੂ-ਘਰ ਦੀ ਸਹੀ ਸੇਵਾ ਸੰਭਾਲ ਲਈ ਤੇ ਗੁਰਦੁਆਰਾ ਪ੍ਰਬੰਧ ਨੂੰ ਸੁਚੱਜੇ ਢੰਗ ਨਾਲ ਚਲਾਉਣ ਲਈ ਸਿੱਖ ਆਗੂਆਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਕੀਤੀ। ਇਸ ਕਮੇਟੀ ਨੇ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਨੂੰ ਅੰਗੇਰਜ਼ ਸਰਕਾਰ ਦੁਆਰਾ ਸਥਾਪਿਤ ਕੀਤੇ ਕੁਕਰਮੀ ਮਹੰਤਾਂ ਤੋਂ ਆਜ਼ਾਦ ਕਰਵਾ ਕੇ ਆਪਣੇ ਪ੍ਰਬੰਧ ਹੇਠ ਲਿਆਂਦਾ। ਇਸ ਸੰਘਰਸ਼ ਵਿਚ ਬੇਅੰਤ ਸਿੰਘਾਂ ਸਿੰਘਣੀਆਂ ਨੂੰ ਕੁਰਬਾਨੀਆਂ ਦੇਣੀਆ ਪਈਆਂ। ਇਸ ਲੜੀ ਵਿਚ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਸੁਧਾਰ ਲਈ ਕਈ ਥਾਂ ਸਾਕੇ ਹੋਏ ਮੋਰਚੇ ਲੱਗੇ ਜਿਵੇਂ- ਪੰਜਾ ਸਾਹਿਬ, ਤਰਨ ਤਾਰਨ, ਨਨਕਾਣਾ ਸਾਹਿਬ, ਚਾਬੀਆਂ ਦਾ ਮੋਰਚਾ, ਗੁਰੂ ਕਾ ਬਾਗ਼ ਮੋਰਚਾ ਅਤੇ ਗੰਗਸਰ ਜੈਤੋ ਮੋਰਚਾ ਆਦਿ। ਇਨ੍ਹਾਂ ਮੋਰਚਿਆਂ ਵਿੱਚੋਂ ਗੰਗਸਰ ਜੈਤੋ ਮੋਰਚ ਦੀ ਗੱਲ ਕਰਦਿਆਂ ਪਤਾ ਲਗਦਾ ਹੈ ਕਿ ਇਸ ਮੋਰਚੇ ਨੂੰ ਫਤਹ ਕਰਨ ਲਈ ਸਮੇਂ-ਸਮੇਂ ਲਗਪਗ ੧੪ ਸ਼ਹੀਦੀ ਜਥੇ ਭੇਜੇ ਗਏ ਸਨ। ਇਹ ਮੋਰਚਾ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਅੰਗਰੇਜ਼ਾਂ ਦੁਆਰਾ ਧੱਕੇ ਨਾਲ ਗੱਦੀਓਂ ਲਾਹੁਣ ਕਰਕੇ ਸ਼ੁਰੂ ਹੋਇਆ ਸੀ।

ਮਹਾਰਾਜਾ ਰਿਪੁਦਮਨ ਸਿੰਘ ਨਾਭਾ ਰਿਆਸਤ ਦਾ ਰਾਜਾ ਸੀ। ਉਹ ਸਿੱਖੀ ਭਾਵਨਾ ਅਤੇ ਸਿੱਖੀ ਸਿਧਾਂਤਾਂ ਪ੍ਰਤੀ ਹਮਦਰਦੀ ਰੱਖਦੇ ਤੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਨਾਲ ਤਨੋਂ-ਮਨੋਂ ਜੁੜੇ ਹੋਏ ਸਨ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਦੀ ਵੱਧ ਤੋਂ ਵੱਧ ਮਦਦ ਕਰਨ ਵਾਸਤੇ ਹਰਦਮ ਤਿਆਰ ਰਿਹਾ ਕਰਦੇ ਸਨ। ਜਥੇਦਾਰ ਊਧਮ ਸਿੰਘ ਵਰਪਾਲ ਲਿਖਦੇ ਹਨ ਕਿ ਜਿਸ ਵੇਲੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸ਼ੁਰੂ ਹੋਈ ਤਾਂ ਸਰਕਾਰ ਨੇ ਮਹੰਤਾਂ ਦਾ ਸਾਥ ਦਿੱਤਾ ਪਰ ਦੂਜੇ ਪਾਸੇ ਸਿੱਖ ਰਾਜਿਆਂ ਨੇ ਵੀ ਅਕਾਲੀਆਂ ਦਾ ਬਿਲਕੁਲ ਸਾਥ ਨਾ ਦਿੱਤਾ। ਸਿਰਫ ਨਾਭਾ ਦੇ ਰਾਜੇ ਨੇ ਅਕਾਲੀ ਲਹਿਰ ਦੀ ਪੁਰਜ਼ੋਰ ਹਮਾਇਤ ਕੀਤੀ। ਹੋਰ ਤਾਂ ਹੋਰ ਜਦੋਂ ਸ੍ਰੀ ਨਨਕਾਣਾ ਸਾਹਿਬ ਕਤਲ-ਏ-ਆਮ ਦੇ ਖ਼ਿਲਾਫ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰੋਸ ਦਿਨ ਮਨਾਉਣ ਹਿਤ ਕਾਲੇ ਦਸਤਾਰੇ ਸਜਾਉਣ ਦੀ ਅਪੀਲ ਜ਼ਾਰੀ ਕੀਤੀ ਤਾਂ ਮਹਾਰਾਜਾ ਨਾਭਾ ਨੇ ਆਪ ਵੀ ਕਾਲੀ ਦਸਤਾਰ ਸਜਾਈ ਅਤੇ ਰਿਆਸਤ ਵਿਚ ਵੀ ਇਸ ਦਿਨ ਨੂੰ ਮਨਾਉਣ ਵਾਸਤੇ ਛੁੱਟੀ ਕੀਤੀ। ਅੰਗਰੇਜ਼ ਸਰਕਾਰ ਨੂੰ ਇਸ ਨਾਲ ਬੜੀ ਤਕਲੀਫ਼ ਹੋਈ। ਕਹਿਣ ਤੋਂ ਭਾਵ ਅੰਗਰੇਜ਼ ਸਰਕਾਰ ਮਹਾਰਾਜਾ ਵਿਰੁੱਧ ਕਿਸੇ ਗੱਲ ਦੀ ਆਢ ਵਿਚ ਸੀ। ਸਰਕਾਰ ਨੇ ਮੌਕਾ ਮਿਲਦੇ ਹੀ ਰਾਜੇ ਨੂੰ ਗੱਦੀਓਂ ਲਾਹ ਦਿੱਤਾ। ਇਸ ਗੱਲ ਦਾ ਸਿੱਖਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਬਹੁਤ ਦੁੱਖ ਮਨਾਇਆ। ਇਸ ਸੰਬੰਧ ਵਿਚ ਰਾਜੇ ਦੀ ਮੁੜ ਬਹਾਲੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕੱਤ੍ਰਤਾ ਹੋਈ ਜਿਸ ਵਿਚ ਮਹਾਰਾਜਾ ਨਾਭਾ ਨਾਲ ਹਮਦਰਦੀ ਦਾ ਮਤਾ ਪਾਸ ਕੀਤਾ ਗਿਆ: 'ਪੰਥ ਕੋਸ਼ਿਸ਼ ਕਰ ਰਿਹਾ ਹੈ ਕਿ ਨਾਭਾ ਨਰੇਸ਼ ਮੁੜ ਗੱਦੀ 'ਤੇ ਬੈਠ ਜਾਵੇ। ਉਹ ਸਮਾਂ ਬਹੁਤ ਛੇਤੀ ਆਵਣ ਵਾਲਾ ਹੈ ਜਦੋਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਮਾਨ ਹੇਠਾਂ ਅਕਾਲੀ ਪੰਥ ਸੱਚ ਤੇ ਇਨਸਾਫ਼ ਦੇ ਆਸਰੇ ਸ੍ਰੀ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀ 'ਤੇ ਬਿਠਾ ਕੇ ਸਾਹ ਲਵੇਗਾ।' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਹਿਣ 'ਤੇ ਸਿੱਖ ਸੰਗਤ ਨੇ ਗੰਗਸਰ ਜੈਤੋ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤਾ। ਅੰਗਰੇਜ਼ ਸਰਕਾਰ ਨੇ ਇਹ ਅਖੰਡ ਪਾਠ ਸਾਹਿਬ ਰੋਕ ਕੇ ਖੰਡਿਤ ਕਰ ਦਿੱਤਾ। ਇਸ ਘਟਨਾ ਨਾਲ ਸਮੁੱਚੇ ਸਿੱਖ ਪੰਥ ਵਿਚ ਰੋਹ ਪੈਦਾ ਹੋਇਆ।

ਇਸ ਘਟਨਾ ਦੇ ਸੰਬੰਧ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮਿਤੀ ੨੯ ਸਤੰਬਰ, ੧੯੨੩ ਈ. ਨੂੰ ਇਕ ਮੀਟਿੰਗ ਕੀਤੀ।

ਇਸ ਵਿਚ ਅਖੰਡ ਪਾਠ ਸਾਹਿਬ ਖੰਡਤ ਕਰਨ ਦੀ ਜ਼ਬਰਦਸਤ ਨਿੰਦਾ ਕੀਤੀ ਗਈ ਅਤੇ ਮਤਾ ਕੀਤਾ ਗਿਆ ਕਿ ਉਸ ਥਾਂ ਸਿੱਖ ਸੰਗਤ ਵੱਲੋਂ ਮੁੜ ਅਖੰਡ ਪਾਠ ਸਾਹਿਬ ਕੀਤਾ ਜਾਵੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਕਾਰਜ ਲਈ ੨੫-੨੫ ਸਿੰਘਾਂ ਦੇ ਜਥੇ ਭੇਜਣੇ ਸ਼ੁਰੂ ਕਰ ਦਿੱਤੇ। ਅੰਗਰੇਜ਼ ਸਰਕਾਰ ਇਸ ਲਹਿਰ ਨੂੰ ਕੁਚਲਣ ਲਈ ਪੂਰੀ ਵਾਹ ਲਾ ਰਹੀ ਸੀ। ਉਹ ਜਥਿਆਂ ਨੂੰ ਬੁਰੀ ਤਰ੍ਹਾਂ ਕੁਟਦੀ ਤੇ ਗ੍ਰਿਫ਼ਤਾਰ ਕਰਦੀ। ਮੁਖੀ ਸਿੱਖਾਂ ਨੂੰ ਜੇਲ੍ਹ ਭੇਜ ਦਿੱਤਾ ਜਾਂਦਾ ਅਤੇ ਬਾਕੀਆਂ ਨੂੰ ਦੂਰ-ਦੂਰ ਜੰਗਲੀ ਇਲਾਕਿਆਂ ਵਿਚ ਛੱਡ ਆਉਂਦੀ। ਇਹ ਮੋਰਚਾ ਕਈ ਮਹੀਨੇ ਚਲਦਾ ਰਿਹਾ। ਇਸ ਮੋਰਚੇ ਵਿਚ ਲਗਪਗ ਪੰਜ ਹਜ਼ਾਰ ਸਿੰਘਾਂ ਤੋਂ ਜ਼ਿਆਦਾ ਗ੍ਰਿਫ਼ਤਾਰ ਹੋਣ ਦੀ ਸੂਚਨਾ ਮਿਲਦੀ ਹੈ। ਸ. ਸ਼ਮਸ਼ੇਰ ਸ਼ਿੰਘ ਅਸ਼ੋਕ ਅਨੁਸਾਰ 'ਜਿੱਥੇ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਹਾਰਾਜਾ ਨਾਭਾ ਨਾਲ ਦਿਲੀ ਹਮਦਰਦੀ ਪ੍ਰਗਟਾਈ, ਉੱਥੇ ਇਸ ਸਮੇਂ ਨਾਮਧਾਰੀ ਸੰਪ੍ਰਦਾਇ ਨੇ ਵੀ ਰਾਜਾ ਸਾਹਿਬ ਨਾਲ ਹਮਦਰਦੀ ਜਤਾਈ। ਉਨ੍ਹਾਂ ਨੇ ਅੰਗਰੇਜ਼ ਸਰਕਾਰ ਦੁਆਰਾ ਮਹਾਰਾਜਾ ਦਾ ਸਾਥ ਦੇਣ ਤੋਂ ਰੋਕਣ ਵਾਲੇ ਯਤਨਾਂ ਨੂੰ ਅਸਫਲ ਕਰ ਕੇ ਕਈ ਤਰੀਕੇ ਵਰਤ ਕੇ ਨਾਭਾ ਐਜ਼ੀਟੇਸ਼ਨ ਸੰਬੰਧੀ ਅਕਾਲੀਆਂ ਨੂੰ ਕਾਫ਼ੀ ਹੱਦ ਤਕ ਸਹਿਯੋਗ ਦਿੱਤਾ। ਉਹ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਦੇ ਮੋਰਚੇ ਵਿਚ ਜਾਣ ਵਾਲੇ ਜਥੇ ਵਿਚ ਵੀ ਸ਼ਾਮਿਲ ਹੁੰਦੇ ਰਹੇ।

ਉਕਤ ਅਨੁਸਾਰ ਜਦੋਂ ੨੫-੨੫ ਸਿੰਘਾਂ ਦੇ ਜਥੇ ਭੇਜਣ ਨਾਲ ਕੋਈ ਹੱਲ ਨਾ ਹੋਇਆ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਨੇ ਵੱਡੀ ਗਿਣਤੀ ਵਿਚ ਸੰਗਤ ਭੇਜਣ ਦਾ ਫੈਸਲਾ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ੯ ਫਰਵਰੀ, ੧੯੨੪ ਈ. ਨੂੰ ਪੰਜ ਸੌ ਸਿੰਘਾਂ ਦਾ ਸ਼ਹੀਦੀ ਜਥਾ ਤਿਆਰ ਕਰਕੇ ਜਥੇਦਾਰ ਊਧਮ ਸਿੰਘ ਵਰਪਾਲ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੀ ਜਥੇਦਾਰੀ ਹੇਠ ਭੇਜਿਆ ਗਿਆ।

ਸਿੱਖ ਇਤਿਹਾਸ ਦੀ ਪਰੰਪਰਾ ਅਨੁਸਾਰ ਅਰਦਾਸਾ ਸੋਧ ਕੇ ਜਥਾ ਰਵਾਨਾ ਹੋਇਆ। ਜਥੇ ਦੇ ਸਿੰਘਾਂ ਨੇ ਬਸੰਤੀ ਪੁਸ਼ਾਕਾਂ ਪੁਆਈਆਂ ਗਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰਿਆਂ ਦੇ ਰੂਪ ਵਿਚ ਪੰਜ ਸਿੰਘਾਂ ਦੇ ਹੱਥਾਂ ਵਿਚ ਪੰਜ ਨਿਸ਼ਾਨ ਸਾਹਿਬ ਫੜੇ ਹੋਏ ਸਨ। ਜਥਾ ਸ਼ਬਦ ਪੜ੍ਹਦਾ ਅੱਗੇ ਵਧ ਰਿਹਾ ਸੀ- 'ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥...; ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥... ਅਤੇ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਆਕਾਸ਼ ਗੂੰਜ ਉੱਠਿਆ ਸੀ। ਇਸ ਨਜ਼ਾਰੇ ਨੂੰ ਵੇਖਣ ਵਾਲੇ ਦਰਸ਼ਕ ਅਸ਼-ਅਸ਼ ਕਰਦੇ ਸਨ। ਇਸ ਜਥੇ ਵਿਚ ਵੱਖ-ਵੱਖ ਜ਼ਿਲ੍ਹਿਆਂ ਦੇ ਸਿੰਘ ਸ਼ਾਮਿਲ ਹੋਏ ਸਨ।

ਸ਼ਹੀਦੀ ਯਾਤਰਾ ਅਥਵਾ ਸਾਕਾ ਜੈਤੋ (ਨਾਭਾ) ਵਿਚ ਦਰਜ ਹੈ ਕਿ 'ਇਹ ਜਥਾ ਪੜਾਅ-ਦਰ-ਪੜਾਅ ਪਿੰਡ ਚੱਬੇ, ਤਰਨ ਤਾਰਨ, ਨੁਸ਼ਹਿਰਾ ਪੰਨੂੰਆਂ, ਹਰੀਕੇ ਪੱਤਣ, ਜ਼ੀਰਾ, ਤਲਵੰਡੀ ਭਾਈ, ਮਨਸੂਰ ਵਾਲਾ ਆਦਿ ਹੁੰਦਾ ਹੋਇਆ ੧੨ ਪੜਾਅ ਤਹਿ ਕਰਕੇ ੨੦ ਫਰਵਰੀ, ੧੯੨੪ ਈ. ਨੂੰ ਬਰਗਾੜੀ ਨਗਰ ਫਰੀਦਕੋਟ ਵਿਚ ਪੁੱਜਾ। ਇਨ੍ਹਾਂ ਪੜਾਵਾਂ 'ਤੇ ਧਾਰਮਿਕ ਦੀਵਾਨ ਸਜਦੇ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਦੀ ਕਥਾ ਹੁੰਦੀ ਤੇ ਫਿਰ ਲੰਗਰ ਛਕ ਕੇ ਜਥਾ ਅੱਗੇ ਚਾਲੇ ਪਾ ਦਿੰਦਾ ਤੇ ਅਗਲੇ ਪੜਾਅ ਉਪਰ ਸੰਧਿਆ ਵੇਲੇ ਰਹਰਾਸਿ ਸਾਹਿਬ ਦਾ ਪਾਠ ਤੇ ਫਿਰ ਦੀਵਾਨ ਸਜਦਾ। ਬਰਗਾੜੀ ਵਾਲੇ ਪੜਾਅ 'ਤੇ ਨਾਭੇ ਦੇ ਹਾਕਮ ਵੱਲੋਂ ਭੇਜੇ ਅਫ਼ਸਰ ਨੇ ਹੁਕਮ ਦਿੱਤਾ ਕਿ ਸਿਰਫ ਪੰਜਾਹ ਸਿੰਘਾਂ ਦਾ ਜਥਾ ਹੀ ਗੁਰਦੁਆਰਾ ਗੰਗਸਰ ਜਾ ਕੇ ਪਾਠ ਕਰ ਸਕਦਾ ਹੈ। ਜਥੇਦਾਰ ਸ. ਊਧਮ ਸਿੰਘ ਨੇ ਇਹ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ। ਅਗਲੀ ਸਵੇਰ ੨੧ ਫਰਵਰੀ ਨੂੰ ਦੀਵਾਨ ਦੀ ਸਮਾਪਤੀ ਤੋਂ ਬਾਅਦ ਜਥੇ ਨੇ ਚਾਲੇ ਪਾ ਦਿੱਤੇ। ਉਧਰ ਸਰਕਾਰ ਨੇ ਸਰਕਾਰੀ ਅਤੇ

ਗ਼ੈਰ-ਸਰਕਾਰੀ ਕੁੱਲ ਆਦਮੀਆਂ ਨੂੰ ਖ਼ੂਬ ਸ਼ਰਾਬ ਪਿਲਾ ਕੇ ਤੇ ਮਾਸ ਆਦਿ ਖੁਆ ਕੇ ਕਸਾਈ-ਪੁਣੇ ਲਈ ਚੰਗੀ ਤਰ੍ਹਾਂ ਤਿਆਰ ਕੀਤਾ ਹੋਇਆ ਸੀ। ਇਨ੍ਹਾਂ ਵਿਚ ਜੇਹਲਮ ਤੇ ਅਟਕ ਦੀ ਪੁਲਿਸ ਦੇ ਕਈ ਮੁਸਲਮਾਨ ਸ਼ਾਮਿਲ ਸਨ, ਜਿਨ੍ਹਾਂ ਨੇ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸਿੱਖਾਂ ਨੂੰ ਮਾਰ-ਕੁਟਾਈ ਕਰਨ ਵਿਚ ਖ਼ਿਦਮਤ ਦੀ ਸੋਭਾ ਪਾਈ ਸੀ।'

ਨਾਭਾ ਰਿਆਸਤ ਦੇ ਹਾਕਮ ਸਿੱਖ ਸੰਗਤ ਨੂੰ ਮਾਰਨ ਤੇ ਗੋਲੀ ਦਾ ਨਿਸ਼ਾਨਾ ਬਣਾਉਣ ਲਈ ਪੂਰੀ ਤਰ੍ਹਾਂ ਤਿਆਰ ਸਨ। ਬਿਨਾਂ ਕਿਸੇ ਦੇਰੀ ਹਾਕਮ ਨੇ ਰੁਮਾਲ ਹਿਲਾ ਕੇ ਗੋਲੀ ਦਾ ਹੁਕਮ ਦੇ ਦਿੱਤਾ। ਕੁਝ ਮਿੰਟਾਂ ਵਿਚ ਹੀ ਸੈਂਕੜੇ ਸਿੱਖ ਸ਼ਹੀਦ ਕਰ ਦਿੱਤੇ ਗਏ। ਇਸ ਤਰ੍ਹਾਂ ਸ਼ਾਂਤਮਈ ਸਿੱਖ ਸ਼ਰਧਾਲੂਆਂ ਦਾ ਜਥਾ ਜਿਸ ਵਿਚ ਇਸਤ੍ਰੀਆਂ, ਬਜ਼ੁਰਗ ਬੱਚੇ ਅਤੇ ਸਿੰਘ ਸਨ ਆਪਣੀਆਂ ਜਾਨਾਂ ਵਾਰ ਕੇ ਸਿੱਖ ਇਤਿਹਾਸ ਵਿਚ ਮਿਸਾਲ ਕਾਇਮ ਕਰ ਗਏ। ਸਿੱਖ ਸੰਗਤ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਨਾਂ ਹੇਠ ਅਕਾਲੀ ਲਹਿਰ ਚਲਾ ਕੇ ਆਪਣੀਆਂ ਕੁਰਬਾਨੀਆਂ ਦੇ ਕੇ ਦੇਸ਼-ਵਾਸੀਆਂ ਨੂੰ ਵਿਦੇਸ਼ੀ ਸਰਕਾਰ ਨਾਲ ਜੂਝਣ ਦਾ ਮਾਰਗ ਦਿਖਾਇਆ। ਜਿਸ ਨਾਲ ਅਜ਼ਾਦੀ ਦਾ ਅੰਦੋਲਨ ਹੋਰ ਤੇਜ਼ ਹੋਇਆ। ਸਿੱਖਾਂ ਦੇ ਇਸੇ ਉਤਸ਼ਾਹ ਤੇ ਕੌਮੀ ਜਜ਼ਬੇ ਦੇ ਕਾਰਨ ਹੀ ਪੰਡਿਤ ਮਦਨ ਮੋਹਨ ਮਾਲਵੀਆ ਨੇ ਉਸ ਸਮੇਂ ਆਪਣੇ ਇਕ ਲੈਕਚਰ ਵਿਚ ਕਿਹਾ ਸੀ ਕਿ 'ਜੇ ਭਾਰਤ ਨੇ ਛੇਤੀ ਅਜ਼ਾਦੀ ਹਾਸਲ ਕਰਨੀ ਹੈ ਤਾਂ ਹਰੇਕ ਹਿੰਦੂ ਪਰਵਾਰ ਵਿਚੋਂ ਘੱਟੋ-ਘੱਟ ਇਕ ਵਿਅਕਤੀ ਅੰਮ੍ਰਿਤ ਛਕ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਜ਼ਰੂਰ ਬਣਨਾ ਚਾਹੀਏ, ਕਿਉਂਕਿ ਅਜ਼ਾਦੀ ਉਹੋ ਇਨਸਾਨ ਹਾਸਲ ਕਰ ਸਕਦੇ ਹਨ, ਜੋ ਅਕਾਲੀਆਂ ਵਾਂਗ ਹੱਸੂੰ-ਹੱਸੂੰ ਕਰਦੇ ਮੌਤ ਨੂੰ ਗਲਵੱਕੜੀਆਂ ਪਾਉਣ। ਨਹੀਂ ਤਾਂ ਇਸ ਉਚੇਰੀ ਮੰਜ਼ਿਲ ਤਕ ਅੱਪੜਨਾ ਆਕਾਸ਼ ਦੇ ਫੁੱਲਾਂ ਵਾਂਗੂੰ ਐਵੇਂ ਇਕ ਕਲਪਨਾ ਦੀ ਗੱਲ ਹੈ।'

ਮੋਰਚਾ ਗੰਗਸਰ ਜੈਤੋ ਵਿਚ ਸਿੱਖ ਸ਼ਾਂਤੀ ਦੀ ਸਿਖਰ ਦੇ ਦਰਸ਼ਨ ਹੁੰਦੇ ਹਨ। ਇਸ ਵਿਚ ਸਿੱਖਾਂ ਨੇ ਸ਼ਾਂਤਮਈ ਰਹਿੰਦਿਆਂ ਸ਼ਬਦ ਪੜ੍ਹਦਿਆਂ ਅੰਗਰੇਜ਼ ਸਰਕਾਰ ਦੀਆਂ ਡਾਂਗਾਂ ਤੇ ਗੋਲੀਆਂ ਖਾਧੀਆਂ। ਇਨ੍ਹਾਂ ਸੂਰਬੀਰਾਂ ਨੂੰ ਰਹਿੰਦੀ ਦੁਨੀਆਂ ਤਕ ਯਾਦ ਕੀਤਾ ਜਾਂਦਾ ਰਹੇਗਾ ਤੇ ਅੰਗਰੇਜ਼ ਸਰਕਾਰ ਨੂੰ ਲਾਹਨਤਾਂ ਪੈਂਦੀਆਂ ਰਹਿਣਗੀਆਂ। ਇਸ ਮੋਰਚੇ ਵਿਚ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਸ਼ਾਂਤਮਈ ਜੱਦੋ-ਜਹਿਦ ਕਰਦੇ ਹੋਏ ਸ਼ਹੀਦੀਆਂ ਪਾਈਆਂ ਉਨ੍ਹਾਂ ਦੀ ਯਾਦ ਵਿਚ ਗੰਗਸਰ ਜੈਤੋ ਵਿਖੇ ਹਰ ਸਾਲ ੨੧ ਫਰਵਰੀ ਨੂੰ ਇਕ ਭਾਰੀ ਗੁਰਮਤਿ ਸਮਾਗਮ ਹੁੰਦਾ ਹੈ। ਇਸ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਦਾ ਸੌ ਸਾਲਾ ਮਨਾਇਆ ਜਾ ਰਿਹਾ ਹੈ। ■

# ਮੋਰਚਾ ਸ੍ਰੀ ਗੰਗਸਰ ਸਾਹਿਬ, ਜੈਤੋ ਕਿਵੇਂ ਲੱਗਾ: ਸ. ਨਰੈਣ ਸਿੰਘ ਦੀ ਜ਼ੁਬਾਨੀ

*-ਡਾ. ਤੇਜਿੰਦਰ ਪਾਲ ਸਿੰਘ**

ਸ. ਨਰੈਣ ਸਿੰਘ ਇਕ ਅਜਿਹੀ ਵਿਲੱਖਣ ਸ਼ਖ਼ਸੀਅਤ ਦਾ ਨਾਂ ਹੈ, ਜਿਸ ਦਾ ਜ਼ਿਕਰ ਭਾਵੇਂ ਅਕਾਦਮਿਕ ਜਗਤ ਵਿਚ ਤਾਂ ਬਹੁਤਾ ਜਾਣਿਆ-ਪਛਾਣਿਆ ਨਹੀਂ, ਪਰ ਸਿੱਖ ਪੰਥ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਇਨ੍ਹਾਂ ਵੱਲੋਂ ਨਿਭਾਈ ਭੂਮਿਕਾ ਸਦਕਾ, ਇਨ੍ਹਾਂ ਦਾ ਨਾਂ ਸਿੱਖ ਇਤਿਹਾਸ ਦੇ ਵਰਕਿਆਂ 'ਤੇ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾ ਸਕਦਾ ਹੈ। ਨਰੈਣ ਸਿੰਘ ਦਾ ਜਨਮ ਸ. ਬੂਟਾ ਸਿੰਘ ਦੇ ਘਰ ੨੯ ਨਵੰਬਰ, ੧੯੦੧ ਈ. ਨੂੰ ਪਿੰਡ ਬੂਟਾ ਸਿੰਘ ਵਾਲਾ ਜ਼ਿਲ੍ਹਾ ਸ਼ੇਖੂਪੁਰਾ ਵਿਖੇ ਹੋਇਆ। ਮਾਤਾ ਮਿਲਾਪ ਕੌਰ ਨੇ ਆਪ ਨੂੰ ਬੜੇ ਹੀ ਨਿੱਘੇ ਚਾਵਾਂ ਤੇ ਲਾਡਾਂ ਨਾਲ ਪਾਲਿਆ। ਬਾਲਕ ਨਰੈਣ ਸਿੰਘ ਦੇ ਪਿਤਾ ਬੜੇ ਨੇਕ, ਇਮਾਨਦਾਰ ਤੇ ਗੁਰਮੁਖ ਵਿਅਕਤੀ ਸਨ, ਜਿਨ੍ਹਾਂ ਦੀ ਧਾਰਮਿਕ ਸ਼ਖ਼ਸੀਅਤ ਦੇ ਨਾਲ-ਨਾਲ ਮਾਤਾ ਦੀਆਂ ਦਿੱਤੀਆਂ ਸਿੱਖਿਆਵਾਂ ਦਾ ਬਾਲਕ ਨਰੈਣ ਸਿੰਘ 'ਤੇ ਡੂੰਘਾ ਅਸਰ ਹੋਇਆ। ਨਰੈਣ ਸਿੰਘ ਦੀ ਮਾਤਾ ਬੜੇ ਧਾਰਮਿਕ ਖਿਆਲਾਂ ਵਾਲੀ ਇਸਤਰੀ ਸੀ। ਗੁਰਬਾਣੀ ਨਾਲ ਅਥਾਹ ਪ੍ਰੇਮ ਹੋਣ ਕਾਰਨ, ਜਦੋਂ ਵਿਹਲਾ ਸਮਾਂ ਮਿਲਣਾ, ਉਹ ਪਾਠ ਕਰਦੀ ਰਹਿੰਦੀ, ਜਿਸ ਦਾ ਅਸਰ ਨਰੈਣ ਸਿੰਘ 'ਤੇ ਹੋਣਾ ਸੁਭਾਵਿਕ ਸੀ।

ਸ. ਨਰੈਣ ਸਿੰਘ ਨੇ ਸਤ ਸਾਲ ਦੀ ਉਮਰ (੧੯੦੮ ਈ.) ਵਿਚ ਆਪਣੇ ਨਾਨਕੇ ਪਿੰਡ ਜਵੰਦ ਸਿੰਘ ਵਾਲਾ, ਜ਼ਿਲ੍ਹਾ ਮੁਲਤਾਨ (ਅੱਜਕਲ ਪਾਕਿਸਤਾਨ) ਤੋਂ ਆਪਣੀ ਮੁਢਲੀ ਪੜ੍ਹਾਈ ਸ਼ੁਰੂ ਕਰ ਕੇ ੧੯੩੦ ਈ. ਵਿਚ ਐਮ.ਏ. (ਅੰਗਰੇਜ਼ੀ) ਪਾਸ ਕਰਨ ਦੇ ਨਾਲ-ਨਾਲ ਅਨੇਕ ਸੰਸਥਾਵਾਂ ਵਿਚ ਅਧਿਆਪਨ ਦਾ ਕਾਰਜ ਕੀਤਾ। ਭਾਰਤ ਵਿਚ ਉਸ ਸਮੇਂ ਚੱਲ ਰਹੀ ਕੌਮੀ ਜਜ਼ਬੇ ਦੀ ਲਹਿਰ ਤੋਂ ਆਪ ਅਭਿੱਜ ਨਾ ਰਹਿ ਸਕੇ। ਇਸੇ ਜਜ਼ਬੇ ਕਾਰਨ ਆਪ ਨੇ ਆਪਣੇ ਵਿਦਿਆਰਥੀ ਜੀਵਨ ਦੌਰਾਨ ਪੰਥਕ ਮਸਲਿਆਂ ਵਿਚ ਵਿਸ਼ੇਸ਼ ਰੁਚੀ ਦਿਖਾਈ। ਨਰੈਣ ਸਿੰਘ ਦੀ ਪੜ੍ਹਾਈ (ਬੀ.ਏ) ਦੌਰਾਨ ਸਿੱਖ ਪੰਥ ਦੇ ਦਰਪੇਸ਼ ਅਨੇਕਾਂ ਅਜਿਹੇ ਧਾਰਮਿਕ ਮਸਲੇ ਆਏ, ਜਿਨ੍ਹਾਂ ਵਿਚ ਆਪ ਨੇ ਵਧ ਚੜ੍ਹ ਕੇ ਹਿੱਸਾ ਲਿਆ। ਇਨ੍ਹਾਂ ਮਸਲਿਆਂ ਦੀ ਜੇਕਰ ਗੱਲ ਕਰੀਏ ਤਾਂ ਨਰੈਣ ਸਿੰਘ ਦੇ ਵਿਦਿਆਰਥੀ ਜੀਵਨ ਵਿਚਲੀ ਸਭ ਤੋਂ ਪਹਿਲੀ ਘਟਨਾ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ ਸੀ, ਜਿਸ ਦਾ ਦਿਲ-ਕੰਬਾਊ ਦ੍ਰਿਸ਼ ਆਪ ਨੇ ਅੱਖੀਂ ਡਿੱਠਾ। ਇਹ ਸ਼ਹੀਦੀ ਸਾਕਾ ੨੦ ਫਰਵਰੀ, ੧੯੨੧ ਈ. ਨੂੰ ਗੁਰਦੁਆਰਾ ਜਨਮ ਅਸਥਾਨ, ਨਨਕਾਣਾ ਸਾਹਿਬ ਵਿਖੇ ਵਾਪਰਿਆ। ਇਸ ਵਿਚ ਭਾਈ ਲਛਮਣ ਸਿੰਘ, ਜਿਨ੍ਹਾਂ ਨੂੰ ਕਿ ਜੰਡ ਦੇ ਦਰੱਖ਼ਤ ਨਾਲ ਬੰਨ੍ਹ ਕੇ ਜਿਊਂਦੇ ਸਾੜਿਆ ਗਿਆ, ਦੇ ਨਾਲ ਲਗਪਗ ੧੫੦ ਹੋਰ ਸਿੰਘ, ਮਹੰਤ ਨਰੈਣ ਦਾਸ ਦੇ ਪਾਲੇ ਗੁੰਡਿਆਂ ਦੁਆਰਾ ਬੜੇ ਬੇ-ਰਹਿਮੀ ਨਾਲ ਸ਼ਹੀਦ ਕੀਤੇ ਗਏ।

ਸੰਨ ੧੯੨੨ ਈ. ਦੇ ਅਗਸਤ ਮਹੀਨੇ ਵਿਚ ਮੋਰਚਾ 'ਗੁਰੂ ਕਾ ਬਾਗ' ਅਰੰਭ ਹੋ ਚੁਕਿਆ ਸੀ। ਇਸ ਮੋਰਚੇ ਵਿਚ ਰੋਜ਼ਾਨਾ ਸੌ (੧੦੦) ਦੀ ਗਿਣਤੀ ਵਿਚ ਸਿੰਘ ਸ੍ਰੀ ਅਕਾਲ ਤਖਤ ਸਾਹਿਬ ਉਤੇ ਅਰਦਾਸਾ

---

*ਅਸਿਸਟੈਂਟ ਪ੍ਰੋਫੈਸਰ, (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਮੀਰਾਂਪੁਰ (ਪਟਿਆਲਾ) ਮੋ: ੯੯੮੮੦੦੪੭੩੩

ਸੋਧ ਕੇ 'ਗੁਰੂ ਕਾ ਬਾਗ' ਨੂੰ ਚਾਲਾ ਮਾਰਦੇ। ਰਸਤੇ ਵਿਚ ਹੀ ਪੁਲਿਸ ਇਨ੍ਹਾਂ ਸਿੰਘਾਂ ਨੂੰ ਸੰਮਾਂ ਵਾਲੀਆਂ ਡਾਂਗਾਂ ਮਾਰ-ਮਾਰ ਕੇ ਬੇਹੋਸ਼ ਕਰ ਦਿੰਦੀ। ਕੁਝ ਦਿਨ ਇਸੇ ਤਰ੍ਹਾਂ ਚੱਲਣ 'ਤੇ ਜਦੋਂ ਸਿੰਘਾਂ ਨੂੰ ਕੁਝ ਬਣਦਾ ਨਜ਼ਰ ਨਾ ਆਇਆ ਤਾਂ ਉਨ੍ਹਾਂ ਨੇ ਗ੍ਰਿਫਤਾਰੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਅੰਤ, ਇਹ ਮੋਰਚਾ ਸ਼ਾਂਤਮਈ ਢੰਗ ਨਾਲ ਮਹੰਤ ਸੁੰਦਰ ਦਾਸ ਪਾਸੋਂ ਗੁਰੂ-ਘਰ ਦਾ ਪ੍ਰਬੰਧ ਤੇ ਜ਼ਮੀਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਲੈਣ ਤਕ ਜਾਰੀ ਰਿਹਾ। ਇਸ ਮੋਰਚੇ ਵਿਚ ਲਗਪਗ ੧੫੦੦ ਤੋਂ ਵੱਧ ਸਿੰਘ ਫੱਟੜ ਹੋਏ, ਕਈ ਸ਼ਹੀਦ ਹੋਏ ਅਤੇ ੫੬੦੫ ਸਿੰਘ ਜੇਲ੍ਹਾਂ ਅੰਦਰ ਕੈਦ ਕੀਤੇ ਗਏ।

ਸ. ਨਰੈਣ ਸਿੰਘ ਜੀ ਦੁਆਰਾ ਦਿੱਤੀ ਉਕਤ ਮੋਰਚਿਆਂ ਦੀ ਜਾਣਕਾਰੀ ਬਹੁਤ ਮਹੱਤਵਪੂਰਨ ਹੈ, ਕਿਉਂਕਿ ਪ੍ਰਸਿੱਧ ਸਿੱਖ ਇਤਿਹਾਸਕਾਰ ਡਾ. ਗੰਡਾ ਸਿੰਘ ਜੀ ਨੇ ਵੀ ਉਨ੍ਹਾਂ ਦੁਆਰਾ ਦਿੱਤੀ ਜਾਣਕਾਰੀ ਦੀ ਪੁਸ਼ਟੀ ਕੀਤੀ ਹੈ। ਉਨ੍ਹਾਂ ਦੇ ਸ਼ਬਦਾਂ ਵਿਚ, "ਮੇਰੀ ਰਾਏ ਵਿਚ ਇਸ ਵਿਚ ਲਿਖੇ ਗਏ ਵਾਕਿਆਤ ਨੂੰ ਬਿਆਨ ਕਰਨ ਵਿਚ ਸੱਚ ਨੂੰ ਮੁੱਖ ਰੱਖਿਆ ਗਿਆ ਹੈ। ਮੇਰਾ ਖਿਆਲ ਹੈ ਕਿ ਇਸ ਪੁਸਤਕ ਨਾਲ ਸਾਰੀਆਂ ਐਸੀਆਂ ਗੱਲਾਂ ਚਾਨਣੇ ਵਿਚ ਆਈਆਂ ਹਨ, ਜਿਨ੍ਹਾਂ ਦੇ ਉਜਾਗਰ ਹੋਏ ਬਿਨ੍ਹਾਂ ਇਤਿਹਾਸ ਵਿਚ ਕਈ ਖਪੇ ਰਹਿ ਜਾਣੇ ਸਨ।" ਸ. ਨਰੈਣ ਸਿੰਘ ਨੇ ਆਪਣੇ ਜੀਵਨ ਕਾਲ ਦੌਰਾਨ ਤੀਜਾ ਸੰਘਰਸ਼ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ, ਜੈਤੋ ਦਾ ਮੋਰਚਾ ਦੇਖਿਆ, ਜਿਸ ਬਾਰੇ ਵਿਸਤ੍ਰਿਤ ਵਰਣਨ ਹੇਠ ਦਿੱਤੇ ਅਨੁਸਾਰ ਹੈ :

ਨਾਭਾ ਰਾਜ ਦਾ ਮਾਮਲਾ ਅੰਗਰੇਜ਼ ਸਰਕਾਰ ਅਤੇ ਮਹਾਰਾਜਾ ਰਿਪੁਦਮਨ ਸਿੰਘ ਦਾ ਆਪਸੀ ਮਸਲਾ ਹੋਣ ਦੇ ਬਾਵਜੂਦ, ਰਿਪੁਦਮਨ ਸਿੰਘ ਭਾਈ ਫੂਲ ਦੀ ਵੰਸ਼ ਵਿੱਚੋਂ ਹੋਣ ਕਾਰਨ ਅਤੇ ਸਿੱਖ ਧਰਮ ਪ੍ਰਤਿ ਪੰਥਕ ਜਜ਼ਬਾਤ ਰੱਖਣ ਕਰਕੇ ਸੂਝਵਾਨ ਸਿੱਖਾਂ ਵਿਚ ਹਰਮਨ ਪਿਆਰਾ ਹੋ ਗਿਆ। ਇਹ ਦੇਖ ਕੇ ਅੰਗਰੇਜ਼ ਸਰਕਾਰ ਵੱਲੋਂ ਉਸ ਨੂੰ ਰਾਜ ਗੱਦੀ ਤੋਂ ਲਾਹੁਣ ਹਿਤ ਚਲੀਆਂ ਚਾਲਾਂ ਅਤੇ ਉਸ ਨਾਲ ਹੋਏ ਧੱਕੇ ਨੇ ਇੰਡੀਅਨ ਨੈਸ਼ਨਲ ਕਾਂਗਰਸ ਅਤੇ ਹੋਰ ਰਾਜਸੀ ਨੇਤਾਵਾਂ ਨੂੰ ਵੀ ਉਸ ਦਾ ਹਮਦਰਦ ਬਣਾ ਦਿੱਤਾ ਸੀ। ਇਸ ਤੋਂ ਇਲਾਵਾ ਨਾਭਾ ਰਾਜ ਦੀ ਆਮ ਜਨਤਾ ਦੇ ਮਨਾਂ ਉੱਪਰ ਵੀ ਮਹਾਰਾਜੇ ਦੀ ਸ਼ਖ਼ਸੀਅਤ ਦਾ ਬਹੁਤ ਪ੍ਰਭਾਵ ਸੀ, ਜਿਸ ਲਈ ਉਨ੍ਹਾਂ ਵੀ ਮਹਾਰਾਜੇ ਦੇ ਰਿਆਸਤ ਤੋਂ ਵੱਖ ਕੀਤੇ ਜਾਣ ਨੂੰ ਬਹੁਤ ਬੁਰਾ ਮਨਾਇਆ।

੫ ਅਗਸਤ, ੧੯੨੩ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕੱਤ੍ਰਤਾ ਵਿਚ ਮਹਾਰਾਜਾ ਨਾਭਾ ਨਾਲ ਹਮਦਰਦੀ ਦਾ ਮਤਾ ਪਾਸ ਕੀਤਾ ਗਿਆ ਅਤੇ ਫੈਸਲਾ ਹੋਇਆ ਕਿ ੯ ਸਤੰਬਰ, ੧੯੨੩ ਈ. ਨੂੰ ਸਭ ਥਾਈਂ 'ਨਾਭਾ ਡੇਅ' ਮਨਾਇਆ ਜਾਵੇ। ਸਮੂਹ ਸਿੱਖ ਸੰਗਤ ਨੂੰ ਅਪੀਲ ਕੀਤੀ ਗਈ ਕਿ ਉਸ ਦਿਨ ਥਾਂ-ਥਾਂ ਜਲੂਸ ਕੱਢੇ ਜਾਣ, ਦੀਵਾਨ ਕਰਕੇ ਮਤੇ ਪਾਸ ਕੀਤੇ ਜਾਣ ਅਤੇ ਮਹਾਰਾਜਾ ਨਾਭਾ ਨਾਲ ਹੋਈ ਬੇਇਨਸਾਫੀ ਨੂੰ ਦੂਰ ਕਰਵਾਉਣ ਲਈ ਅਰਦਾਸ ਕੀਤੀ ਜਾਵੇ।

੨੫, ੨੬ ਤੇ ੨੭ ਅਗਸਤ, ੧੯੨੩ ਈ. ਨੂੰ ਇਲਾਕੇ ਦੀ ਸੰਗਤ ਵੱਲੋਂ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ, ਜੈਤੋ ਵਿਖੇ ਦੀਵਾਨ ਹੋਇਆ, ਜਿਸ ਵਿਚ ਮਹਾਰਾਜੇ ਦੀ ਬਹਾਲੀ ਦੇ ਮਤੇ ਪਾਸ ਕੀਤੇ ਗਏ। ੨੭ ਅਗਸਤ ਨੂੰ ਭਰੇ ਦੀਵਾਨ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦੇ ਤਾਬਿਆ ਸਜੇ ਗਿ. ਇੰਦਰ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ, ਕੁਝ ਹੋਰ ਕਾਰਕੁਨ ਵੀ ਫੜੇ ਗਏ, ਜਿਸ ਉਤੇ ਸੰਗਤ ਨੇ ਫੈਸਲਾ ਕੀਤਾ ਕਿ ਇਹ ਦੀਵਾਨ, ਜੋ ਪਹਿਲੇ ਪ੍ਰੋਗਰਾਮ ਅਨੁਸਾਰ ੨੭ ਤਾਰੀਖ ਨੂੰ ਸਮਾਪਤ ਹੋ ਜਾਣਾ ਸੀ ਜਾਰੀ ਰੱਖਿਆ ਜਾਵੇ, ਜਦੋਂ ਤਕ ਹਕੂਮਤ ਇਸ ਵਿਚ ਦਖ਼ਲ ਦੇਣ ਤੋਂ ਨਹੀਂ ਹਟਦੀ।

੯ ਸਤੰਬਰ, ੧੯੨੩ ਈ. ਨੂੰ ਪੰਜਾਬ ਭਰ ਅਤੇ ਸਿੱਖ ਰਿਆਸਤਾਂ ਦੇ ਲਗਪਗ ਸਾਰੇ ਸ਼ਹਿਰਾਂ ਵਿਚ ਜਲੂਸ ਕੱਢੇ ਗਏ, ਦੀਵਾਨ ਕਰਕੇ ਮਤੇ ਪਾਸ ਕੀਤੇ ਗਏ ਅਤੇ ਅਰਦਾਸੇ ਸੋਧੇ ਗਏ। ਜੈਤੋ ਮੰਡੀ

ਵਿਚ ਵੀ ਜਲੂਸ ਨਿਕਲਿਆ ਅਤੇ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਵਿਖੇ ਦੀਵਾਨ ਸਜਿਆ ਅਤੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤੇ ਗਏ।

ਇਸ ਸਮੇਂ ਨਾਭਾ ਰਿਆਸਤ ਦਾ ਰਾਜ ਪ੍ਰਬੰਧ ਅੰਗਰੇਜ਼ ਸਰਕਾਰ ਵੱਲੋਂ ਨਿਯੁਕਤ ਮਿਸਟਰ ਵਿਲੀਅਮ ਜਾਨਸਟਨ ਦੇ ਹੱਥ ਵਿਚ ਸੀ। ਮਹਾਰਾਜਾ ਰਿਪੁਦਮਨ ਸਿੰਘ ਸੰਬੰਧੀ ਕਿਸੇ ਵਿਚਾਰ, ਤਕਰੀਰ ਜਾਂ ਮਤਾ ਪਾਸ ਕਰਨ ਦੀ ਆਗਿਆ ਨਹੀਂ ਸੀ। ੯ ਸਤੰਬਰ, ੧੯੨੩ ਈ. ਵਾਲੇ ਜਲੂਸ ਵਿਚ ਸ਼ਾਮਲ ਅਕਾਲੀ ਗ੍ਰਿਫ਼ਤਾਰ ਕਰ ਲਏ ਗਏ, ਪਰ ਹੁਣ ਤਕ ਕਿਸੇ ਧਾਰਮਿਕ ਰਹੁਰੀਤ ਵਿਚ ਦਖ਼ਲ ਨਹੀਂ ਸੀ ਦਿੱਤਾ ਗਿਆ। ੧੪ ਸਤੰਬਰ, ੧੯੨੩ ਈ. ਨੂੰ ਜਦੋਂ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ, ਜੈਤੋ ਅੰਦਰ ਦੀਵਾਨ ਸਜਿਆ ਹੋਇਆ ਸੀ ਅਤੇ ਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਅਖੰਡ ਪਾਠ ਸਾਹਿਬ ਸੁਣ ਰਹੀ ਸੀ ਤਾਂ ਇਕ ਹਥਿਆਰਬੰਦ ਵਰਦੀਧਾਰੀ ਸਿਪਾਹੀਆਂ ਦਾ ਦਸਤਾ ਗੁਰਦੁਆਰਾ ਸਾਹਿਬ ਅੰਦਰ ਦਾਖ਼ਲ ਹੋਇਆ ਅਤੇ ਸੰਗਤ ਵਿਚ ਬੈਠੇ ਸਾਰੇ ਸਰੋਤਿਆਂ ਤੇ ਸੇਵਾਦਾਰਾਂ ਨੂੰ ਗ੍ਰਿਫ਼ਤਾਰ ਕਰ ਕੇ ਲੈ ਗਿਆ। ਇਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਬੈਠੇ ਸ੍ਰੀ ਅਖੰਡ ਪਾਠ ਸਾਹਿਬ ਦੀ ਰੌਲ ਲਾ ਰਹੇ ਗਿ. ਇੰਦਰ ਸਿੰਘ ਨੂੰ ਵੀ ਬਾਂਹ ਤੋਂ ਫੜ ਕੇ ਘਸੀਟ ਲਿਆ ਅਤੇ ਸ੍ਰੀ ਅਖੰਡ ਪਾਠ ਸਾਹਿਬ ਖੰਡਿਤ ਕੀਤਾ ਗਿਆ।

ਸਿੱਖਾਂ ਲਈ 'ਪਾਠ' ਖੰਡਿਤ ਕੀਤੇ ਜਾਣਾ, ਸਿੱਖੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਬਦੀ ਸੀ, ਜਿਸ ਦੀ ਚਰਚਾ ਸਾਰੇ ਪਾਸੇ ਫੈਲ ਗਈ ਅਤੇ ਸਮੂਹ ਸਿੱਖਾਂ ਦੇ ਹਿਰਦੇ ਵਲੂੰਧਰੇ ਗਏ। ਇਸ ਘਟਨਾ ਨੇ ਮਹਾਰਾਜਾ ਨਾਭਾ ਦੇ ਸਵਾਲ ਨੂੰ, ਜਿਸ ਨੂੰ ਕਿ ਸਰਕਾਰ ਰਾਜਨੀਤਕ ਮਸਲਾ ਕਹਿ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੱਖ ਸੰਗਤ ਦੇ ਦਖ਼ਲ ਨੂੰ ਨਾਜਾਇਜ਼ ਦੱਸਦੀ ਸੀ, ਧਾਰਮਿਕ ਸਵਾਲ ਬਣਾ ਦਿਤਾ। ਇਹ ਨਿਰਾ ਮਹਾਰਾਜਾ ਨਾਭਾ ਨਾਲ ਹੋਏ ਧੱਕੇ ਨੂੰ ਦੂਰ ਕਰਨ ਦਾ ਸਵਾਲ ਨਹੀਂ ਰਿਹਾ, ਸਗੋਂ ਇਕ ਨਿਰੋਲ ਧਾਰਮਿਕ ਮਸਲਾ ਬਣ ਗਿਆ ਅਤੇ ਇਸ ਨੂੰ ਸਮੁੱਚੇ ਤੌਰ 'ਤੇ ਸਿੱਖਾਂ ਦਾ ਗੁਰਦੁਆਰਾ ਸਾਹਿਬ ਅੰਦਰ ਸੰਪੂਰਨ ਅਜ਼ਾਦੀ ਨਾਲ ਜੁੜਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ੍ਰੀ ਅਖੰਡ ਪਾਠ ਸਾਹਿਬ ਕਰਨ ਵਿਚ ਰੁਕਾਵਟ ਪਾਉਣ ਦਾ ਸਵਾਲ ਸਮਝ ਲਿਆ ਗਿਆ, ਜਿਸ ਉੱਪਰ ਸਾਰਾ ਸਿੱਖ ਪੰਥ ਇਕੱਠਾ ਹੋ ਗਿਆ। ਇਸ ਤਰ੍ਹਾਂ ਨਾਭੇ ਦੀ ਅੰਗਰੇਜ਼ ਹਕੂਮਤ ਨੇ ਸਿੱਖਾਂ ਨੂੰ ਇਕ ਹੋਰ ਮੋਰਚੇ ਲਈ ਖੜ੍ਹਾ ਕਰ ਦਿੱਤਾ।

ਇਸ ਮੋਰਚੇ ਦਾ ਮਸਲਾ ਖੰਡਿਤ ਸ੍ਰੀ ਅਖੰਡ ਪਾਠ ਸਾਹਿਬ ਨੂੰ ਅਖੰਡ ਰੂਪ ਵਿਚ ਚਾਲੂ ਕਰਨਾ ਸੀ, ਜਿਸ ਲਈ ਏਥੇ ੧੦੧ ਸ੍ਰੀ ਅਖੰਡ ਪਾਠ ਲਗਾਤਾਰ ਕੀਤੇ ਜਾਣ ਦਾ ਫੈਸਲਾ ਕਰਕੇ ੨੫-੨੫ ਸਿੰਘਾਂ ਦੇ ਜਥੇ ਰੋਜ਼ਾਨਾ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਭੇਜਣ ਦਾ ਗੁਰਮਤਾ ਹੋਇਆ। ਅਜਿਹਾ ਪਹਿਲਾ ਜਥਾ ੧੫ ਸਤੰਬਰ, ੧੯੨੩ ਈ. ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੈਦਲ ਰਵਾਨਾ ਹੋਇਆ। ਗੁਰੂ ਕੇ ਬਾਗ਼ ਨੂੰ ਜਾਂਦੇ ਜਥਿਆਂ ਦੀ ਤਰ੍ਹਾਂ ਮਨ, ਬਚਨ ਅਤੇ ਕਰਮ ਕਰਕੇ ਅਹਿੰਸਕ ਰਹਿਣ, ਅਥਵਾ ਮੁਕਾਬਲਾ ਨਾ ਕਰਨ ਦਾ ਪ੍ਰਣ ਲਿਆ ਗਿਆ। ਜੇਕਰ ਅਜਿਹਾ ਕਰਦਿਆਂ ਹੋਇਆਂ ਸਰਕਾਰੀ ਕਰਮਚਾਰੀਆਂ ਹੱਥੋਂ ਸਖ਼ਤੀਆਂ ਅਤੇ ਮੁਸੀਬਤਾਂ ਵੀ ਸਹਿਣੀਆਂ ਪੈਣ ਤਾਂ ਵੀ ਸਿੰਘਾਂ ਨੂੰ ਅਤਿ ਦਰਜੇ ਦੀ ਹਲੀਮੀ ਨਾਲ, ਬਿਨਾਂ ਹੱਥ ਚੁਕੇ, ਜਰਨਾ ਤੇ ਸਹਿਣਾ ਸੀ। ਇਹ ਜਥਾ ਹੌਲੀ-ਹੌਲੀ ਪੈਦਲ ਚਲਦਾ ਹੋਇਆ ਨੀਯਤ ਦਿਨ 'ਤੇ ਜੈਤੋ ਪਹੁੰਚ ਗਿਆ, ਪਰ ਗੁਰਦੁਆਰਾ ਸਾਹਿਬ ਦਾਖ਼ਲ ਹੋਣ ਤੋਂ ਪਹਿਲਾਂ ਹੀ ਫੜ ਲਿਆ ਗਿਆ। ਅਜਿਹਾ ੨੫ ਸਿੰਘਾਂ ਦਾ ਇਕ ਜਥਾ ਹਰ ਰੋਜ਼ ਸ੍ਰੀ ਅਕਾਲ ਤਖਤ ਸਾਹਿਬ ਤੋਂ ਤੁਰਦਾ ਅਤੇ ਜੈਤੋ ਜਾ ਕੇ ਗ੍ਰਿਫ਼ਤਾਰ ਹੋ ਜਾਂਦਾ।

ਇਸ ਤਰ੍ਹਾਂ ਗ੍ਰਿਫ਼ਤਾਰ ਕੀਤੇ ਹਰ ਜਥੇ ਨੂੰ ਦੋ ਤਿੰਨ ਦਿਨ ਸਾਧਾਰਨ ਵਲਗਣਾਂ ਅੰਦਰ ਰੱਖਿਆ ਜਾਂਦਾ, ਜਿੱਥੇ ਇਹ ਕਈ ਵਾਰ ਦੋ-ਦੋ ਦਿਨ ਭੁੱਖੇ ਹੀ ਰਹਿੰਦੇ, ਕਈਆਂ ਦੀ ਮਾਰ-ਕੁਟਾਈ ਵੀ ਕੀਤੀ

ਜਾਂਦੀ। ਫਿਰ ਗੱਡੀ ਵਿਚ ਬਿਠਾ ਕੇ ਨਾਭਾ ਬੀੜ ਵਿਚ ਲੈ ਜਾਇਆ ਜਾਂਦਾ ਜਾਂ ਰੀਵਾੜੀ ਤੋਂ ਅੱਗੇ ਬਾਵਲ ਜਾ ਕੇ ਬਿਨਾਂ ਖੁਰਾਕ ਛੱਡ ਦਿੱਤਾ ਜਾਂਦਾ, ਜਿੱਥੋਂ ੩੦੦ ਮੀਲ ਸਫਰ ਪੈਦਲ ਤੁਰ ਕੇ ਸਿੰਘ ਸਿੱਧੇ ਸ੍ਰੀ ਅੰਮ੍ਰਿਤਸਰ ਸਾਹਿਬ ਜਾ ਕੇ ਮੁੜ ਜਥਿਆਂ ਵਿਚ ਸ਼ਾਮਲ ਹੋ ਜਾਂਦੇ। ਗੁਰਦੁਆਰਾ ਸ੍ਰੀ ਗੰਗਸਰ ਸਾਹਿਬ, ਜੈਤੋ ਨੂੰ ਰੋਜ਼ਾਨਾ ੨੫ ਸਿੰਘਾਂ ਦੇ ਜਥੇ ਭੇਜੇ ਜਾਣ ਦਾ ਸਿਲਸਿਲਾ ਉਵੇਂ ਹੀ ਜਾਰੀ ਰਿਹਾ।

੧੫ ਸਤੰਬਰ, ੧੯੨੩ ਈ. ਤੋਂ ੨੫ ਸਿੰਘ ਰੋਜ਼ਾਨਾ ਜੈਤੋ ਅਤੇ ੫ ਜਨਵਰੀ, ੧੯੨੪ ਈ. ਤੋਂ ੨੫ ਹੋਰ ਸਿੰਘ ਰੋਜ਼ਾਨਾ ਗੁਰਦੁਆਰਾ ਭਾਈ ਫੇਰੂ ਨੂੰ ਜਾ ਰਹੇ ਸਨ। ਲਗਪਗ ਸਾਰੇ ਪੰਥਕ ਮੁਖੀ ਆਗੂ ੧੩ ਅਕਤੂਬਰ, ੧੯੨੩ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਲੇ ਜਥੇ ਵਿਚ ਫੜੇ ਗਏ ਸਨ ਅਤੇ ਉਸ ਤੋਂ ਪਿੱਛੋਂ ਬਣੇ ਆਗੂ ਵੀ ੭ ਜਨਵਰੀ, ੧੯੨੪ ਈ. ਨੂੰ ਫੜੇ ਗਏ। ਇਸ ਤਰ੍ਹਾਂ ਪੰਥ ਦੇ ਚੋਣਵੇਂ ੧੧੦ ਆਗੂ ਜੇਲ੍ਹਾਂ ਅੰਦਰ ਜਾ ਚੁਕੇ ਸਨ। ਅੰਗਰੇਜ਼ ਸਰਕਾਰ ਦੁਆਰਾ ੨੪ ਜਨਵਰੀ, ੧੯੨੪ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਦੀ ਤਲਾਸ਼ੀ ਕਰ ਕੇ ਸਾਰੇ ਜ਼ਰੂਰੀ ਕਾਗਜ਼ ਪੱਤਰ ਵੀ ਕਬਜ਼ੇ ਵਿਚ ਕਰ ਲਏ ਗਏ। ਸਰਕਾਰ ਸਮਝਣ ਲੱਗੀ ਕਿ ਹੁਣ ਇਹ ਲਹਿਰ ਦੱਬ ਜਾਏਗੀ, ਕਿਉਂਕਿ ਇਸ ਨੂੰ ਚਾਲੂ ਰੱਖਣ ਵਾਲਾ ਕੋਈ ਮੁਖੀ ਬਾਹਰ ਨਹੀਂ ਸੀ, ਪਰ ਜਿਸ ਤਰ੍ਹਾਂ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸ੍ਰੀ ਸੁੰਦਰਮ ਸਹਿ ਸੰਪਾਦਕ, 'ਇਨਡੀਪੈਂਡੈਂਟ' (ਅਖਬਾਰ) ਅਲਾਹਬਾਦ ਦੇ ਸਵਾਲ ਕਰਨ 'ਤੇ ਕਿਸੇ 'ਅਕਾਲੀ' ਨੇ ਜਵਾਬ ਦਿੱਤਾ ਸੀ ਕਿ "ਪ੍ਰਧਾਨ ਅਤੇ ਕਮੇਟੀ ਸਾਰੇ ਰੱਬੀ ਹੁਕਮ ਦੀ ਕਾਰ ਕਰਦੇ ਹਨ, ਮੈਂਬਰ ਭਾਵੇਂ ਕੋਈ ਵੀ ਹੋਣ, ਫ਼ੈਸਲੇ ਓਹੀ ਹੋਣਗੇ ਜੈਸਾ ਅਕਾਲ ਪੁਰਖ ਦਾ ਹੁਕਮ ਹੋਵੇਗਾ।" ਸਾਨੂੰ ਪਤਾ ਹੈ ਕਿ ਹੁਣ ਵੀ ਜਿਸ ਕਿਸੇ ਨੂੰ ਵੀ ਪ੍ਰਧਾਨ ਬਣਾਇਆ ਜਾਵੇਗਾ, ਵਾਹਿਗੁਰੂ ਉਸ ਨੂੰ ਕੰਮ ਦੀ ਸੂਝ-ਬੂਝ ਦੇ ਦੇਵੇਗਾ, ਇਸ ਮੋਰਚੇ ਨੂੰ ਸੇਧ ਦੇਣ ਪਿਛੇ ਵੀ ਕੋਈ ਗੁਪਤ ਸਮਰਥਾ ਕੰਮ ਕਰਦੀ ਸੀ।

ਸ਼ਹੀਦੀ ਜਥਾ

ਜੈਤੋ ਨੂੰ ਹਰ ਰੋਜ਼ ੨੫-੨੫ ਸਿੰਘ ਭੇਜੇ ਜਾਣ 'ਤੇ ਇਸ ਤੋਂ ਕੋਈ ਸੰਤੋਸ਼ਜਨਕ ਸਿੱਟਾ ਨਿਕਲਦਾ ਨਾ ਦਿੱਸਣ ਕਾਰਨ ਕੌਮ ਕਿਸੇ ਡੂੰਘੀ ਸੋਚ ਵਿਚ ਪੈ ਗਈ। ਸੋਚ ਵਿਚਾਰ ਕੇ ਫ਼ੈਸਲਾ ਕੀਤਾ ਗਿਆ ਕਿ ੨੫ ਦੀ ਬਜਾਏ ੫੦੦-੫੦੦ ਦੇ ਜਥੇ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਭੇਜੇ ਜਾਣ ਅਤੇ ਪਹਿਲਾ ੫੦੦ ਸਿੰਘਾਂ ਦਾ 'ਸ਼ਹੀਦੀ ਜਥਾ' ੨੧ ਫ਼ਰਵਰੀ, ੧੯੨੪ ਈ. ਨੂੰ ਜੈਤੋ ਪਹੁੰਚ ਕੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਕੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰੇ। ਸੋ, ਪੂਰੀ ਵਿਉਂਤ ਬਣਾ ਕੇ ੯ ਫ਼ਰਵਰੀ, ੧੯੨੪ ਈ. ਨੂੰ ਬਸੰਤ ਪੰਚਮੀ ਦੇ ਦਿਨ ੫੦੦ ਸਿੰਘਾਂ ਦਾ ਪਹਿਲਾ ਜਥਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਇਹ ਅਰਦਾਸਾ ਸੋਧ ਕੇ ਚਲਿਆ ਕਿ ਇਹ ਸਿੰਘ ਗੁਰਦੁਆਰਾ ਸ੍ਰੀ ਗੰਗਸਰ, ਜੈਤੋ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਨਗੇ ਅਤੇ ਐਸਾ ਕਰਨ ਹਿਤ ਜੋ ਵੀ ਮੁਸੀਬਤਾਂ ਸਹਿਣੀਆਂ ਪੈਣ, ਬਿਨਾਂ ਮੁਕਾਬਲਾ ਕੀਤੇ ਸਹਿਣਗੇ। ਜਥੇਦਾਰ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਇਨ੍ਹਾਂ ਨੂੰ ਮਨ, ਬਚਨ ਅਤੇ ਕਰਮ ਕਰਕੇ ਮੁਕਾਬਲਾ ਨਾ ਕਰਨ ਦਾ ਹੁਕਮ ਦਿੱਤਾ ਗਿਆ, ਜਿਸ ਦਾ ਪ੍ਰਣ ਲੈ ਕੇ ਇਹ ਤੁਰੇ ਸਨ।

ਸ਼ਹੀਦੀ ਜਥਾ ੯ ਤੋਂ ੨੦ ਫ਼ਰਵਰੀ, ੧੯੨੪ ਈ. ਤਕ ਪੈਦਲ ਕਈ ਪਿੰਡਾਂ ਵਿਚ ਪੜਾਅ ਕਰਦਾ ਹੋਇਆ ਚਲਦਾ ਗਿਆ। ਹਰ ਪੜਾਅ 'ਤੇ ਇਲਾਕੇ ਦੇ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੁੰਦੇ, ਦੀਵਾਨ ਲਗਦੇ ਅਤੇ ਸੰਗਤ ਵੱਲੋਂ ਜਥੇ ਦੀ ਬੜੀ ਸੇਵਾ ਕੀਤੀ ਜਾਂਦੀ। ਸਰਕਾਰ ਵੱਲੋਂ ਕਈ ਪਿੰਡਾਂ ਵਿਚ ਖਾਸ ਕਰਕੇ ਨਾਭਾ, ਪਟਿਆਲਾ, ਫ਼ਰੀਦਕੋਟ, ਸੰਗਰੂਰ ਦੇ ਰਾਜਾਂ ਅੰਦਰ ਜਥੇ ਦੀ ਆਉ ਭਗਤ ਕਰਨ ਤੋਂ ਲੋਕਾਂ ਨੂੰ ਰੋਕਿਆ ਗਿਆ, ਬਲਕਿ ਕਈ ਥਾਈਂ ਪੁਲਿਸ ਪਿੰਡਾਂ ਨੂੰ ਘੇਰੇ ਵਿਚ ਲੈ ਕੇ ਲੋਕਾਂ ਨੂੰ

ਜਥੇ ਪਾਸ ਜਾਣੋਂ ਵੀ ਰੋਕਣ ਦੇ ਜਤਨ ਕਰਦੀ ਅਤੇ ਜੋ ਲੋਕ ਜਥੇ ਦੀ ਸੇਵਾ ਕਰਦੇ ਉਨ੍ਹਾਂ ਪਰ ਕਈ ਤਰਾਂ ਦੀ ਸਖ਼ਤੀ ਕੀਤੀ ਜਾਂਦੀ। ਜਥੇ ਦੇ ਪਹੁੰਚਣ ਸਮੇਂ ਪਿੰਡ ਫੂਲ ਦੇ ਸਾਰੇ ਗੇਟ ਬੰਦ ਕਰ ਕੇ ਪਹਿਰਾ ਲਗਾ ਦਿੱਤਾ ਗਿਆ ਤਾਂ ਕਿ ਕੋਈ ਵਸਨੀਕ ਪਿੰਡੋਂ ਬਾਹਰ ਜਾ ਕੇ ਜਥੇ ਦੀ ਸੇਵਾ ਨਾ ਕਰ ਸਕੇ। ਬਾਵਜੂਦ ਇਸ ਦੇ ਕਈ ਆਦਮੀ ਕੰਧ ਉੱਪਰੋਂ ਦੀ ਲੰਘ ਕੇ ਬਾਹਰ ਨਿਕਲ ਗਏ ਅਤੇ ਜਥੇ ਨੂੰ ਚਾਹ ਪਾਣੀ ਛਕਾਇਆ। ਦਰਅਸਲ, ਸਿੰਘਾਂ ਦਾ ਜਜ਼ਬਾ ਹੀ ਅਜਿਹਾ ਸੀ ਕਿ ਕੋਈ ਵੀ ਸਿੰਘ ਆਪਣੇ ਗੁਰੂ ਦੀ ਹੋਈ ਬੇਅਦਬੀ ਬਰਦਾਸ਼ਤ ਨਾ ਕਰ ਸਕਿਆ ਅਤੇ ਗੁਰੂ ਨਾਲ ਪ੍ਰੇਮ ਅਥਾਹ ਪ੍ਰੇਮ ਹੋਣ ਕਾਰਨ ਉਨ੍ਹਾਂ ਨੇ ਆਪਣੀ ਜਾਨ 'ਤੇ ਖੇਡ ਕੇ ਵੀ ਸੰਗਤ ਦੀ ਮਦਦ ਕੀਤੀ ਸੀ।

ਜਥੇ ਦਾ ਆਖਰੀ ਪੜਾਅ ੨੦ ਫ਼ਰਵਰੀ, ੧੯੨੪ ਈ. ਨੂੰ ਫਰੀਦਕੋਟ ਦੇ ਪਿੰਡ ਬਰਗਾੜੀ ਵਿਖੇ ਸੀ। ੨੧ ਫ਼ਰਵਰੀ ਨੂੰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਅਤੇ ਦੀਵਾਨ ਦੀ ਸਮਾਪਤੀ ਪਿੱਛੋਂ ਜਥੇ ਨੇ ਜੈਤੋ, ਜਿਹੜਾ ਕਿ ੫-੬ ਮੀਲ ਦੀ ਦੂਰੀ 'ਤੇ ਸੀ, ਵੱਲ ਕੂਚ ਕੀਤਾ। ਸੰਗਤ ਵਿਚ ਬੀਬੀਆਂ ਵੀ ਸ਼ਾਮਲ ਸਨ ਜੋ ਜਥੇ ਦੇ ਦੋਹੀਂ ਪਾਸੀਂ ਪਿੱਛੇ ਜਾ ਰਹੀਆਂ ਸਨ। ਕਾਂਗਰਸੀ ਨੇਤਾ ਡਾਕਟਰ ਕਿਚਲੂ, ਪ੍ਰਿੰਸੀਪਲ ਗਿਡਵਾਨੀ ਅਤੇ ਨਿਊਯਾਰਕ ਟਾਈਮਜ਼ ਦੇ ਪ੍ਰਤੀਨਿਧ ਮਿ: ਜ਼ਿਮੰਦ ਕਾਰ ਵਿਚ ਜਥੇ ਦੇ ਨਾਲ-ਨਾਲ ਜਾ ਰਹੇ ਸਨ। ਨਾਭਾ ਰਾਜ ਦੀ ਹੱਦ ਅੰਦਰ ਦਾਖ਼ਲ ਹੋਣ 'ਤੇ ਇਨ੍ਹਾਂ ਕਾਂਗਰਸੀ ਨੇਤਾਵਾਂ ਨੂੰ ਉੱਥੇ ਰੋਕ ਲਿਆ ਗਿਆ। ਜਥੇ ਦੇ ਅੱਗੇ ਪੰਜ ਸਿੰਘ ਨਿਸ਼ਾਨ ਸਾਹਿਬ ਫੜੀ ਜਾ ਰਹੇ ਸਨ ਅਤੇ ਜਥਾ ੪-੪ ਸਿੰਘਾਂ ਦੀਆਂ ਕਤਾਰਾਂ ਵਿਚ ਚੱਲ ਰਿਹਾ ਸੀ। ਵਿਚਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਲਕੀ ਸੁਸ਼ੋਭਿਤ ਸੀ। ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਨੂੰ ਜਾਣ ਵਾਲੇ ਰਸਤੇ 'ਤੇ ਤਾਰਾਂ ਲੱਗੀਆਂ ਹੋਈਆਂ ਸਨ ਅਤੇ ਪੁਲਿਸ ਦਾ ਸਖ਼ਤ ਪਹਿਰਾ ਸੀ। ਗੁਰਦੁਆਰੇ ਦੇ ਕੋਲ ਹੀ ਕਿਲ੍ਹੇ 'ਤੇ ਮਸ਼ੀਨ ਗੰਨਾਂ ਬੀੜੀਆਂ ਹੋਈਆਂ ਸਨ ਅਤੇ ਹਰ ਪਾਸੇ ਫ਼ੌਜ ਤੇ ਪੁਲਿਸ ਬੰਦੂਕਾਂ ਤਾਣ ਕੇ ਖੜ੍ਹੀ ਸੀ। ਵਿਲਸਨ ਜਾਨਸਟਨ ਐਡਮਨਿਸਰੇਟਰ ਤੇ ਹੋਰ ਅਫਸਰ ਮੌਜੂਦ ਸਨ। ਜਥਾ ਗੁਰਦੁਆਰਾ ਸ੍ਰੀ ਟਿੱਬੀ ਸਾਹਿਬ ਤੋਂ ਲਗਪਗ ੧੫੦ ਗਜ਼ ਪਿੱਛੇ ਸੀ ਕਿ ਇਕ ਯੂਰਪੀਨ ਅਫਸਰ ਨੇ ਜਥੇ ਨੂੰ ਅੱਗੇ ਵਧਣ ਤੋਂ ਰੋਕਿਆ ਤੇ ਕਿਹਾ ਕਿ 'ਵਧੋਗੇ ਤੇ ਗੋਲੀ ਚਲੇਗੀ'। ਇਹ ਹੁਕਮ ਸਭ ਨੇ ਸੁਣਿਆ ਪਰ ਜਥਾ ਰੁਕਿਆ ਨਹੀਂ ਤੇ ਸ੍ਰੀ ਟਿੱਬੀ ਸਾਹਿਬ ਵੱਲ ਵਧਦਾ ਗਿਆ। ਐਡਮਨਿਸਟਰੇਟਰ ਵਲੋਂ ਝੰਡੀ ਦਿੱਤੇ ਜਾਣ 'ਤੇ ਪਲ ਵਿਚ ਹੀ ਜਥੇ ਉੱਪਰ ਤਿੰਨਾਂ ਪਾਸਿਆਂ ਤੋਂ ਗੋਲੀ ਵਰ੍ਹਨੀ ਸ਼ੁਰੂ ਹੋ ਗਈ। ਥੋੜਾ ਵਕਫਾ ਦੇ ਕੇ ਦੂਜੀ ਵਾਰ ਫਿਰ ਗੋਲੀ ਚੱਲੀ। ਇਹ ਗੋਲੀਬਾਰੀ ਪੰਜ ਮਿੰਟ ਚਲਦੀ ਰਹੀ, ਪਰ ਜਥਾ ਮੁਕੰਮਲ ਸ਼ਾਂਤੀ, ਹੌਂਸਲੇ ਅਤੇ ਠੰਡੇ ਦਿਲ ਨਾਲ ਅਗੇ ਵਧਦਾ ਗਿਆ। ਜਿਹੜੇ ਸਿੰਘ ਗੋਲੀ ਖਾ ਕੇ ਡਿੱਗ ਪਏ, ਜੇਕਰ ਉਨ੍ਹਾਂ ਨੂੰ ਚੁਕਿਆ ਨਹੀਂ ਜਾ ਸਕਿਆ ਤਾਂ ਉਨ੍ਹਾਂ ਨੂੰ ਉੱਥੇ ਛੱਡ ਜਥਾ ਅੱਗੇ ਵਧਣੋਂ ਨਹੀਂ ਰੁਕਿਆ। ਜਥੇ ਦੇ ਸਿੰਘਾਂ ਤੋਂ ਇਲਾਵਾ ਗੋਲੀਆਂ ਉੱਥੇ ਮੌਜੂਦ ਸੰਗਤ ਨੂੰ ਵੀ ਲੱਗੀਆਂ। ਇਕ ਬੀਬੀ (ਬਲਬੀਰ ਕੌਰ) ਦੇ ਗੋਦੀ ਚੁੱਕਿਆ ਦੁਧ ਪੀਂਦਾ ਬੱਚਾ ਗੋਲੀ ਲੱਗਣ ਨਾਲ ਸ਼ਹੀਦ ਹੋ ਗਿਆ, ਪਰੰਤੂ ਬੀਬੀ ਗੁਰੂ ਦੇ ਪਿਆਰ ਵਿਚ ਸਿਰੜੀ ਹੋ ਉਸੇ ਤਰ੍ਹਾਂ ਅੱਗੇ ਤੁਰਦੀ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਨੂੰ ਹਰ ਤਰ੍ਹਾਂ ਗੋਲੀ ਦੀ ਮਾਰ ਤੋਂ ਬਚਾਇਆ ਗਿਆ। ਗੋਲੀ ਬੰਦ ਹੋਣ ਤਕ ਸਾਰੀ ਸੰਗਤ ਗੁਰਦੁਆਰਾ ਸ੍ਰੀ ਟਿੱਬੀ ਸਾਹਿਬ ਪਹੁੰਚ ਚੁਕੀ ਸੀ। ਇਸ ਉਪਰੰਤ ਜ਼ਖਮੀ ਤੇ ਸ਼ਹੀਦ ਹੋ ਡਿੱਗੇ ਜਥੇ ਦੇ ਸਿੰਘਾਂ ਅਤੇ ਸੰਗਤ ਵਿੱਚੋਂ ਹੋਏ ਸ਼ਹੀਦਾਂ ਤੇ ਫੱਟੜਾਂ ਨੂੰ ਚੁਕ ਕੇ ਗੁਰਦੁਆਰਾ ਸ੍ਰੀ ਟਿੱਬੀ ਸਾਹਿਬ ਲਿਆਉਣ ਦਾ ਜਤਨ ਅਰੰਭ ਹੋਇਆ, ਪਰੰਤੂ ਫੌਜ ਤੇ ਪੁਲਿਸ ਨੇ ਸਿੰਘਾਂ ਨੂੰ ਅਜਿਹਾ ਕਰਨ ਤੋਂ ਵੀ ਰੋਕ ਦਿੱਤਾ।

ਸ. ਨਰੈਣ ਸਿੰਘ ਅਨੁਸਾਰ ਗੁਰਦੁਆਰਾ ਸ੍ਰੀ ਟਿੱਬੀ ਸਾਹਿਬ ਦੇ ਆਲੇ-ਦੁਆਲੇ ਕਿਸੇ ਨੂੰ ਜਾਣ ਦੀ ਆਗਿਆ ਨਾ ਹੋਣ ਕਾਰਨ ਇੱਥੇ ਹੋਏ ਸ਼ਹੀਦਾਂ ਦੀ ਗਿਣਤੀ ਦਾ ਸਹੀ ਪਤਾ ਨਹੀਂ ਲੱਗ ਸਕਿਆ। ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਅਨੁਸਾਰ ਇੱਥੇ ਲਗਪਗ ਤਿੰਨ ਸੌ ਸਿੰਘਾਂ ਦੇ ਗੋਲੀ ਦਾ ਨਿਸ਼ਾਨਾ ਬਣਨ ਜਾਂ ਹੋਰ ਤਰ੍ਹਾਂ ਮਾਰੇ ਜਾਣ ਜਾਂ ਫੱਟੜ ਹੋਣ ਦਾ ਅਨੁਮਾਨ ਹੈ, ਜਿਨ੍ਹਾਂ ਵਿੱਚੋਂ ਇਕ ਸੌ ਸਿੰਘ ਸ਼ਹੀਦੀਆਂ ਪਾ ਗਏ। ਸੰਗਤ ਵਿੱਚੋਂ ਜੋ ਸ਼ਹੀਦੀਆਂ ਹੋਈਆਂ ਜਾਂ ਫੱਟੜ ਹੋਏ, ਉਨ੍ਹਾਂ ਦਾ ਪੂਰਾ ਅੰਦਾਜ਼ਾ ਨਹੀਂ ਲੱਗ ਸਕਿਆ। ਸ਼ਹੀਦ ਅਤੇ ਫੱਟੜ ਹੋਏ ਸਿੰਘਾਂ ਨੂੰ ਛੱਡ ਕੇ ਬਾਕੀ ਜਥੇ ਅਤੇ ਸੰਗਤ ਵਿੱਚੋਂ ਸਤ ਸੌ ਆਦਮੀ ਉਸੇ ਮੌਕੇ ਫੜ ਲਏ ਗਏ ਅਤੇ ਇਕ ਤੰਗ ਜਗ੍ਹਾ ਵਿਚ ਜਿੱਥੇ ਮੁਸ਼ਕਲ ਨਾਲ ਦੋ ਢਾਈ ਸੌ ਆਦਮੀ ਹੀ ਸਮਾ ਸਕਦੇ ਸਨ, ਬੰਦ ਕੀਤੇ ਗਏ। ਕਈਆਂ ਨੂੰ ਬੇਦਰਦੀ ਨਾਲ ਮਾਰਿਆ ਗਿਆ ਅਤੇ ਸਰਕਾਰ ਵੱਲੋਂ ਤਿਆਰ ਕੀਤੇ ਇਕ ਬਿਆਨ ਉੱਪਰ ਦਸਤਖਤ ਕਰ ਦੇਣ ਲਈ ਮਜ਼ਬੂਰ ਕੀਤਾ ਗਿਆ। ਇਨ੍ਹਾਂ ਨੂੰ ਲੋੜੀਂਦੇ ਕੱਪੜੇ ਤੇ ਰੋਟੀ ਨਾ ਮਿਲਣ ਕਾਰਨ ਜੋ ਤਕਲੀਫ ਹੋਈ, ਉਸ ਦਾ ਤਾਂ ਕੋਈ ਹਿਸਾਬ ਨਹੀਂ। ਮਹੀਨੇ ਮਗਰੋਂ ਇਨ੍ਹਾਂ ਬੰਦੀਆਂ ਨੂੰ ਤਿੰਨ ਸੌ ਮੀਲ ਦੂਰ ਬਾਵਲ ਲੈ ਜਾ ਕੇ ਕਿਲ੍ਹੇ ਅੰਦਰ ਘੋੜਿਆਂ ਵਾਲੇ ਤਬੇਲਿਆਂ ਵਿਚ ਬੰਦ ਕਰ ਦਿਤਾ ਗਿਆ। ਉੱਥੇ ਇਨ੍ਹਾਂ ਨੂੰ ਅੱਠ ਪਹਿਰਾਂ ਵਿਚ ਇਕ ਵਾਰ ਕੱਚੀ ਭੁੰਨੀ ਰੋਟੀ ਦਿੱਤੀ ਜਾਂਦੀ, ਜਿਸ ਕਾਰਨ ਕਈ ਬੰਦੀ ਬੀਮਾਰ ਹੋ ਗਏ। ਦੋ ਮਹੀਨੇ ਇਸ ਦਸ਼ਾ ਅੰਦਰ ਰੱਖੇ ਜਾਣ ਪਿੱਛੋਂ ਇਨ੍ਹਾਂ ਨੂੰ ਥੋੜੇ-ਥੋੜੇ ਕਰਕੇ ਕਈ ਦਿਨਾਂ ਵਿਚ ਕਿਲ੍ਹੇ ਤੋਂ ਬਾਹਰ ਕੱਢਿਆ ਗਿਆ। ਸਿਰੜੀ ਸਿੰਘਾਂ ਨੇ ਫਿਰ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਵੱਲ ਪੈਦਲ ਚਾਲਾ ਮਾਰ ਦਿੱਤਾ। ਇਨ੍ਹਾਂ ਵਿੱਚੋਂ ੬੦ ਸਿੰਘਾਂ ਦੇ ਮੁੜ ਜੈਤੋ ਪਹੁੰਚਣ 'ਤੇ ਇਨ੍ਹਾਂ ਨੂੰ ਏਨਾ ਮਾਰਿਆ ਗਿਆ ਕਿ ੩ ਸਿੰਘ ਤਾਂ ਉਸੇ ਥਾਂ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਜ਼ਖ਼ਮੀ ਹੋਏ।

ਗੁਰਦੁਆਰਾ ਸ੍ਰੀ ਗੰਗਸਰ ਸਾਹਿਬ, ਜੈਤੋ ਅੰਦਰ ਪੰਜ ਸੌ ਸਿੰਘਾਂ ਦੇ ਜਥੇ ਦੀ ਅਜਿਹੀ ਦਰਦਨਾਕ ਘਟਨਾ ਦੇ ਬਾਵਜੂਦ ਵੀ ਸਿੱਖਾਂ ਅੰਦਰ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਜਾਣ ਅਤੇ ਸ੍ਰੀ ਅਖੰਡ ਪਾਠ ਜਾਰੀ ਕਰਨ ਦਾ ਜੋਸ਼ ਕਾਇਮ ਹੀ ਨਹੀਂ ਰਿਹਾ, ਸਗੋਂ ਹੋਰ ਵਧ ਗਿਆ ਅਤੇ ਗਲੀਆਂ-ਬਾਜ਼ਾਰਾਂ ਅਤੇ ਪਿੰਡਾਂ ਵਿਚ ਆਮ ਬੱਚੇ ਇਹ ਗਾਉਂਦੇ ਫਿਰਦੇ ਸੁਣੇ ਜਾਂਦੇ: "ਨਾਭੇ ਨੂੰ ਜ਼ਰੂਰ ਜਾਵਾਂਗਾ, ਭਾਵੇਂ ਸਿਰ ਕੱਟ ਜਾਵੇ ਮੇਰਾ।"

**ਹੋਰ ਸ਼ਹੀਦੀ ਜਥੇ**

੨੧ ਫਰਵਰੀ, ੧੯੨੪ ਈ. ਦੇ ਦਰਦਨਾਕ ਘਟਨਾਕ੍ਰਮ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੂਜਾ ਪੰਜ ਸੌ ਸਿੰਘਾਂ ਦਾ ਜਥਾ ਜੈਤੋ ਭੇਜੇ ਜਾਣ ਦਾ ਐਲਾਨ ਕੀਤਾ ਗਿਆ, ਜਿਸ ਲਈ ਸਾਰੇ ਦੇਸ਼ ਅੰਦਰ ਥਾਂ-ਥਾਂ ਤੋਂ ਸਿੰਘ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਕੇ ਜਥੇ ਵਿਚ ਸ਼ਾਮਲ ਹੋਣ ਲਈ ਤਿਆਰ ਹੋਏ। ਜਥੇ ਅੰਦਰ ਜਾਣ ਦੀ ਮੰਗ ਏਨੀ ਜ਼ਿਆਦਾ ਸੀ ਕਿ ਦੇਰ ਨਾਲ ਪਹੁੰਚੇ ਸਿੰਘਾਂ ਨੂੰ ਨਿਰਾਸ਼ ਹੋ ਕੇ ਇਸ ਤੋਂ ਪਿੱਛੋਂ ਜਾਣ ਵਾਲੇ ਜਥਿਆਂ ਵਿਚ ਆਪਣੇ ਨਾਮ ਦਰਜ ਕਰਵਾਉਣੇ ਪਏ। ਦੂਜਾ ਪੰਜ ਸੌ ਦਾ ਜਥਾ ਪਹਿਲਾਂ ਵਾਂਗ ਹੀ ਸ੍ਰੀ ਅਕਾਲ ਤਖਤ ਸਾਹਿਬ ਤੋਂ ਆਗਿਆ ਲੈ ਕੇ ੨੮ ਫ਼ਰਵਰੀ ੧੯੨੪ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਪੈਦਲ ਰਵਾਨਾ ਹੋਇਆ। ਪਹਿਲੇ ਜਥੇ ਦੀਆਂ ਹੋਈਆਂ ਸ਼ਹੀਦੀਆਂ ਨੇ ਇਸ ਜਥੇ ਦੀ ਦ੍ਰਿੜ੍ਹਤਾ ਨੂੰ ਹੋਰ ਪੱਕਿਆਂ ਕਰ ਦਿੱਤਾ ਅਤੇ ਇਨ੍ਹਾਂ ਫ਼ੈਸਲਾ ਕੀਤਾ ਕਿ ਜਦੋਂ ਤਕ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਅੰਦਰ ੧੦੧ ਸ੍ਰੀ ਅਖੰਡ ਪਾਠ ਨਾ ਹੋ ਜਾਣ, ਅਸੀਂ ਵਾਪਸ ਨਹੀਂ ਮੁੜਾਂਗੇ। ਜਥਾ ਤੁਰਨ ਸਮੇਂ ਮੋਹਨ ਦਾਸ ਕਰਮਚੰਦ ਗਾਂਧੀ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਮ ੨੧ ਫਰਵਰੀ ਨੂੰ ਹੋਈਆਂ ਭਿਆਨਕ ਸ਼ਹੀਦੀਆਂ ਨੂੰ ਮੁੱਖ ਰੱਖਦੇ ਹੋਏ ਦੂਜਾ ਜਥਾ ਨਾ ਭੇਜਣ ਬਾਰੇ ਇਕ ਤਾਰ ਆਈ, ਪਰ ਮੋਹਨ ਦਾਸ ਕਰਮਚੰਦ ਗਾਂਧੀ ਅਤੇ ਖਾਲਸੇ ਦੀ ਸੋਚਣੀ ਵਿਚ ਵੱਡਾ ਫਰਕ ਸੀ। ਗੁਰੂ ਦੇ ਸਿੰਘ ਸ਼ਹੀਦੀ ਰਾਹ ਤੁਰਦਿਆਂ ਆਈ ਮੌਤ ਨੂੰ ਅਜਾਈਂ ਮੌਤ ਮਰਨਾ ਨਹੀਂ ਸੀ ਸਮਝਦੇ। ਉਹ ਕਹਿੰਦੇ ਸਨ ਕਿ ਜੇਕਰ ਇਹ ਸਰੀਰ ਕਿਸੇ ਬਹਾਨੇ ਗੁਰੂ ਦੇ ਲੇਖੇ ਲੱਗ ਜਾਵੇ ਤਾਂ ਇਸ ਤੋਂ ਵਧੇਰੀ ਖੁਸ਼ੀ ਹੋਰ ਕਿਹੜੀ

ਹੋ ਸਕਦੀ ਹੈ?

ਸ੍ਰੀ ਅਕਾਲ ਤਖਤ ਸਾਹਿਬ ਦੇ ਹਜ਼ੂਰ ਜਥਾ ਅਰਦਾਸ ਕਰ ਚੁਕਾ ਸੀ, ਸੋ ਇਹ ੫੦੦ ਸਿੰਘਾਂ ਦਾ ਦੂਜਾ ਸ਼ਹੀਦੀ ਜਥਾ ਵੀ ਲਗਪਗ ਚਾਲੀ ਹਜ਼ਾਰ ਦੀ ਇਕੱਠੀ ਹੋਈ ਸੰਗਤ ਨੂੰ 'ਵਾਹਿਗੁਰੂ ਜੀ ਕੀ ਫ਼ਤਹ' ਬੁਲਾਉਂਦਾ ਹੋਇਆ ਸ੍ਰੀ ਗੰਗਸਰ ਸਾਹਿਬ ਦੇ ਰਾਹੇ ਪੈ ਗਿਆ। ਤੁਰਨ ਤੋਂ ਪਹਿਲੋਂ ਕਿੰਨੀਆਂ ਹੀ ਮਾਵਾਂ, ਭੈਣਾਂ ਨੇ ਆਪਣੇ ਪੁੱਤਰਾਂ, ਵੀਰਾਂ ਅਤੇ ਪਤੀਆਂ ਦੇ ਗਲ ਫੁੱਲਾਂ ਦੇ ਹਾਰ ਪਹਿਨਾਏ ਅਤੇ ਖੁਸ਼ੀ-ਖੁਸ਼ੀ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਨੂੰ ਬਹਾਲ ਕਰਨ ਸ਼ਹੀਦ ਹੋਣ ਦਾ ਸੰਦੇਸ਼ ਦੇ ਕੇ ਤੋਰਿਆ। ਇਕ ਮਾਂ ਦਾ ਵੱਡਾ ਪੁੱਤਰ ਪਹਿਲੇ ਜਥੇ ਵਿਚ ਸ਼ਹੀਦੀ ਪਾ ਗਿਆ ਸੀ, ਉਸ ਨੇ ਦੂਜੇ ਪੁੱਤਰ ਨੂੰ ਹਾਰ ਪਹਿਨਾਉਂਦੇ ਹੋਏ ਕਿਹਾ, "ਮੈਂ ਵੱਡੇ ਭਾਗਾਂ ਵਾਲੀ ਹੋਵਾਂਗੀ ਜੇ ਮੇਰਾ ਦੂਜਾ ਪੁੱਤਰ ਵੀ ਗੁਰੂ ਲੇਖੇ ਲਗ ਜਾਵੇ।" ਜਥੇ ਵਿੱਚੋਂ ਕਈ ਸਿੰਘਾਂ ਨੇ ਤੁਰਨ ਤੋਂ ਪਹਿਲਾਂ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਇਹ ਲਿਖਤ ਦਿੱਤੀ ਕਿ ਜੇ ਮੈਂ ਸ਼ਹੀਦ ਹੋ ਜਾਵਾਂ ਤਾਂ ਮੇਰੀ ਸਾਰੀ ਜਾਇਦਾਦ ਗੁਰੂ-ਪੰਥ ਦੇ ਅਰਪਨ ਹੋਵੇ। ਇਕ ਨਵੀਂ ਗੱਲ ਜੋ ਇਸ ਵਾਰੀ ਕੀਤੀ ਗਈ, ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਮ ਸੰਗਤ ਦੇ ਨਾਮ ਇਹ ਅਪੀਲ ਸੀ ਕਿ ਜਿੱਥੇ ਵੀ ਜਥਾ ਠਹਿਰੇ, ਉੱਥੋਂ ਦੀ ਸੰਗਤ ਜਥੇ ਦੀ ਸੇਵਾ ਕਰਨ ਪਿੱਛੋਂ ਜਥੇ ਨੂੰ ਪਿੰਡ ਤੋਂ ਬਾਹਰ ਤਕ ਨਾਲ ਜਾ ਕੇ ਵਿਦਾ ਕਰੇ ਤਾਂ ਜ਼ਰੂਰ ਕਰੇ ਪਰ ਉਸ ਤੋਂ ਅੱਗੇ ਜਥੇ ਦੇ ਨਾਲ ਬਿਲਕੁਲ ਨਾ ਜਾਵੇ।

ਇਹ ਜਥਾ ਕਈ ਥਾਈਂ ਠਹਿਰਦਾ ਹੋਇਆ ੧੩ ਮਾਰਚ, ੧੯੨੪ ਈ. ਨੂੰ ਜੈਤੋ ਦੇ ਨੇੜੇ ਪਹੁੰਚ ਗਿਆ। ਜਥੇ ਨੇ ਅਗਲੇ ਦਿਨ ੧੪ ਮਾਰਚ ਨੂੰ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਅੰਦਰ ਦਾਖ਼ਲ ਹੋਣਾ ਸੀ। ਉਧਰ ੧੪ ਮਾਰਚ ਸਵੇਰੇ ਹੀ ਪੰਡਿਤ ਮਦਨ ਮੋਹਨ ਮਾਲਵੀਆ ਕੌਂਸਲ ਦੇ ਕਈ ਹੋਰ ਮੈਂਬਰਾਂ ਤੇ ਨੇਤਾਵਾਂ ਸਮੇਤ ਜੈਤੋ ਪਹੁੰਚ ਚੁਕੇ ਸਨ ਅਤੇ ਐਡਮਨਿਸਟਰੇਟਰ ਉੱਪਰ ਜਥੇ ਨੂੰ ਗੁਰਦੁਆਰਾ ਸਾਹਿਬ ਅੰਦਰ ਜਾਣ ਅਤੇ ੧੦੧ ਸ੍ਰੀ ਅਖੰਡ ਪਾਠ ਕਰਨ ਦੀ ਖੁਲ੍ਹ ਦੇਣ ਲਈ ਜ਼ੋਰ ਪਾ ਰਹੇ ਸਨ। ਐਡਮਨਿਸਟਰੇਟਰ ਵੱਧ ਤੋਂ ਵੱਧ ਜਥੇ ਦੇ ਇਕ ਹਫ਼ਤਾ ਉੱਥੇ ਠਹਿਰਣ ਅਤੇ ਇਕ ਜਾਂ ਦੋ ਵਾਰਾਂ ਵਿਚ ਸਾਰੇ ਪਾਠ ਇਕੱਠੇ ਕਰ ਲੈਣ ਲਈ ਕਹਿ ਰਿਹਾ ਸੀ, ਪਰ ਜਥਾ ਕੋਈ ਪਬੰਦੀ ਮੰਨਣ ਨੂੰ ਤਿਆਰ ਨਹੀਂ ਸੀ। ਅਖੀਰ ੩ ਵਜ ਕੇ ੩੦ ਮਿੰਟ 'ਤੇ ਜਥਾ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਕੋਲ ਪਹੁੰਚ ਗਿਆ। ਇਸ ਵਾਰੀ ਆਮ ਸੰਗਤ ਨਾਲ ਨਹੀਂ ਸੀ, ਪਰ ਇਸ ਜਥੇ ਦੇ ਅੱਗੇ ਘੋੜ-ਸਵਾਰ ਪੁਲਿਸ ਵਾਲੇ ਅਤੇ ਫੌਜ ਰਸਤਾ ਰੋਕੀ ਖੜ੍ਹੇ ਸਨ ਅਤੇ ਹੋਰ ਸਾਰੀ ਤਿਆਰੀ ਪਹਿਲਾਂ ਵਾਂਗ ਹੀ ਸੀ। ਇਸ ਵਾਰ ਗੋਲੀ ਨਹੀਂ ਚੱਲੀ ਅਤੇ ਜਥੇ ਦੀ ਗ੍ਰਿਫ਼ਤਾਰੀ ਦਾ ਹੁਕਮ ਦਿੱਤਾ ਗਿਆ। ਜਥੇ ਨੇ ਪੂਰੀ ਸ਼ਾਂਤੀ ਨਾਲ ਆਪਣੇ ਆਪ ਨੂੰ ਪੇਸ਼ ਕੀਤਾ, ਉਪਰੰਤ ਉਨ੍ਹਾਂ ਨੂੰ ਕਿਲ੍ਹੇ ਅੰਦਰ ਬਣੇ ਇਕ ਵਲਗਣ ਅੰਦਰ ਕੈਦ ਕੀਤਾ ਗਿਆ। ਕੁਝ ਦਿਨਾਂ ਮਗਰੋਂ ਜਥੇ ਨੂੰ ਨਾਭਾ ਬੀੜ ਵਿਚ ਬੜੀ ਗੰਦੀ ਅਤੇ ਘਿਣਾਉਣੀ ਜਗ੍ਹਾ ਕੈਦ ਰੱਖਿਆ ਗਿਆ।

ਤੀਜਾ ੫੦੦ ਦਾ ਜਥਾ ਪਹਿਲੇ ਵਾਂਗ ਹੀ ੨੨ ਮਾਰਚ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਰਵਾਨਾ ਹੋਇਆ। ਹਰ ਜਥੇ ਦਾ ਜੈਤੋ ਪਹੁੰਚਣ 'ਤੇ ਵੱਖਰਾ ਰਸਤਾ ਹੁੰਦਾ ਅਤੇ ਹਰ ਥਾਂ ਸਭ ਧਰਮਾਂ ਦੇ ਲੋਕਾਂ ਵੱਲੋਂ ਜਥੇ ਦਾ ਸੁਆਗਤ ਅਤੇ ਸੇਵਾ ਕੀਤੀ ਜਾਂਦੀ। ਹਰ ਵਾਰ ਕਈ ਕਾਂਗਰਸੀ ਨੇਤਾ ਅਤੇ ਕੌਂਸਲ ਤੇ ਅਸੈਂਬਲੀ ਦੇ ਮੈਂਬਰ ਜਥੇ ਨੂੰ ਤੋਰਨ ਅਤੇ ਜੈਤੋ ਪਹੁੰਚਣ ਸਮੇਂ ਹਾਜ਼ਰ ਹੁੰਦੇ। ਇਸ ਵਾਰੀ ਜਥੇ ਦੇ ਤੁਰਨ ਸਮੇਂ ਲਾਲਾ ਲਾਜਪਤ ਰਾਏ, ਡਾ. ਕਿਚਲੂ, ਆਸਾਮ ਦੇ ਸ੍ਰੀ ਫੂਖਣ, ਦੀਵਾਨ ਚਮਨ ਲਾਲ, ਪਟਨਾ ਤੋਂ ਸ੍ਰੀ ਦੀਪ ਨਰਾਇਣ ਅਤੇ ਸ੍ਰੀ ਪਾਨੀਕਰ ਮੌਜੂਦ ਸਨ। ਸ੍ਰੀ ਪਾਨੀਕਰ ਸਕੱਤਰ 'ਅਕਾਲੀ ਸਹਾਇਕ ਬਿਊਰੋ' ਜੋ ਕਾਂਗਰਸ ਵੱਲੋਂ ਸਥਾਪਿਤ ਕੀਤਾ ਗਿਆ ਸੀ, ਨੇ ਕੁਝ ਸਮਾਂ ਜਥੇ ਦੇ ਨਾਲ ਰਹਿ ਕੇ ਸਭ ਹਾਲਾਤ ਅੱਖੀਂ ਡਿੱਠੇ। ਸ੍ਰੀ ਪਾਨੀਕਰ ਲਿਖਦੇ ਹਨ ਕਿ, "ਜੋ ਕੁਝ ਜਥੇ ਅਤੇ ਜਲੂਸ ਸੰਬੰਧੀ ਮੈਂ ਅੱਖੀਂ ਦੇਖਿਆ,

ਉਸ ਤੋਂ ਮੈਨੂੰ ਯਕੀਨ ਹੋ ਗਿਆ ਕਿ ਸਰਕਾਰ ਭਾਵੇਂ ਕੁਝ ਪਈ ਕਹੇ, ਸਿੱਖਾਂ ਦੀ ਸਮੁੱਚੀ ਪੇਂਡੂ ਵਸੋਂ ਅਕਾਲੀਆਂ ਦੇ ਨਾਲ ਹੈ। ਇਹ ਕਿਸੇ ਇਕ ਧੜੇ ਦੀ ਲਹਿਰ ਨਹੀਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੇਂਡੂ ਹਿਰਦਿਆਂ ਪਰ ਬੇਮਿਸਾਲ ਪ੍ਰਭਾਵ ਹੈ। ਦੂਜੀ ਗੱਲ ਜਿਸ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ ਉਹ ਹਿੰਦੂ-ਮੁਸਲਮਾਨਾਂ ਦੀ ਜਥੇ ਨਾਲ ਵੱਡੀ ਹਮਦਰਦੀ ਸੀ। ਹਿੰਦੂ ਮੁਸਲਮਾਨਾਂ ਦਾ ਜਥੇ ਦੀ ਸੇਵਾ ਤੇ ਸਹਾਇਤਾ ਵਿਚ ਵਿਸ਼ੇਸ਼ ਹਿੱਸਾ ਸੀ। ਸਿੱਖ ਧਰਮ ਅਤੇ ਕੌਮੀਅਤ ਦੋਹਾਂ ਨੁਕਤਿਆਂ ਤੋਂ ਜਥਾ ਲੋਕ ਮਨਾਂ ਨੂੰ ਵੱਡੀ ਸਿੱਖਿਆ ਪੂਰਤ ਸੇਧ ਦੇਂਦਾ ਸੀ।"

ਇਹ ਜਥਾ ੭ ਅਪ੍ਰੈਲ, ੧੯੨੪ ਈ. ਨੂੰ ਜੈਤੋ ਪਹੁੰਚਿਆ, ਜਿੱਥੇ ਇਸ ਦੇ ਸੁਆਗਤ ਲਈ ਫੌਜ ਅਤੇ ਪੁਲਿਸ ਵੱਲੋਂ ਪਹਿਲੇ ਵਾਂਗ ਹੀ ਤਿਆਰੀ ਕੀਤੀ ਹੋਈ ਸੀ। ਇਸ ਸਮੇਂ ਸ. ਤਾਰਾ ਸਿੰਘ ਮੋਗਾ ਐਮ.ਐਲ.ਸੀ, ਮੀਆਂ ਫ਼ਜ਼ਲ ਹੱਕ, ਸ. ਕਰਤਾਰ ਸਿੰਘ ਮੈਂਬਰ ਅਸੈਂਬਲੀ ਅਤੇ ਫ਼ਰੀਦਕੋਟ ਦੇ ਲਾਲਾ ਇਜ਼ਤ ਰਾਏ ਪਹੁੰਚੇ ਹੋਏ ਸਨ। ਇਹ ਪੌਣੇ ਪੰਜ ਵਜੇ ਸ਼ਾਮ ਜਥੇ ਨੂੰ ਜਾ ਮਿਲੇ। ਇਨ੍ਹਾਂ ਦੇ ਕਥਨ ਅਨੁਸਾਰ ਜਥਾ ਬੜੇ ਚਾਉ ਵਿਚ "ਸਤਿਨਾਮ ਸਤਿਨਾਮ ਸਤਿਨਾਮ ਜੀ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ" ਜਪਦਾ ਹੋਇਆ ਅੱਗੇ ਵਧ ਰਿਹਾ ਸੀ। ਇਕੇ ਜਥੇ ਨੂੰ ਰੋਕ ਕੇ ਛੋਟੀਆਂ-ਛੋਟੀਆਂ ਟੋਲੀਆਂ ਵਿਚ ਕਰ ਕੇ ਹਥਕੜੀਆਂ ਅਤੇ ਰੱਸਿਆਂ ਨਾਲ ਜਕੜ ਲਿਆ ਗਿਆ ਅਤੇ ਪਹਿਲਾਂ ਦੀ ਤਰ੍ਹਾਂ ਹੀ ਕਿਲ੍ਹੇ ਅੰਦਰ ਕੈਦ ਕਰ ਦਿੱਤਾ ਗਿਆ। ਕੁਝ ਦਿਨਾਂ ਬਾਅਦ ਇਨ੍ਹਾਂ ਨੂੰ ਵੀ ਨਾਭਾ ਬੀੜ ਵਿਚ ਪਹੁੰਚਾਇਆ ਗਿਆ। ਇਸ ਦੌਰਾਨ ਸਿੰਘਾਂ ਨੂੰ ਫ਼ੌਜੀ ਸਿਪਾਹੀ ਬੁਰੀ ਤਰ੍ਹਾਂ ਘਸੀਟਦੇ, ਉਨ੍ਹਾਂ ਦੀਆਂ ਪੱਗਾਂ ਉਤਾਰ ਕੇ ਕੇਸ ਖੁਲ੍ਹੇ ਛੱਡ ਦਿੰਦੇ ਤੇ ਬਟ ਤੇ ਠੁੱਡੇ ਮਾਰ-ਮਾਰ ਕੇ ਉਨ੍ਹਾਂ ਦਾ ਸਬਰ ਪਰਖਦੇ, ਪਰੰਤੂ ਅੱਗੋਂ ਉਨ੍ਹਾਂ ਸਿੰਘਾਂ ਦੇ ਮੁੱਖੋਂ "ਵਾਹਿਗੁਰੂ ਵਾਹਿਗੁਰੂ ਵਾਹਿਗੁਰੂ" ਦੀ ਧੁਨੀ ਹੀ ਨਿਕਲਦੀ ਸੀ। ਚੌਥਾ ੫੦੦ ਸਿੰਘਾਂ ਦਾ ਜਥਾ ਸ੍ਰੀ ਅਨੰਦਪੁਰ ਸਾਹਿਬ ਤੋਂ ੨੭ ਮਾਰਚ ਨੂੰ ਅਤੇ ਪੰਜਵਾਂ ਜਥਾ ਲਾਇਲਪੁਰ ਤੋਂ ੧੫ ਅਪ੍ਰੈਲ ਨੂੰ ਪੈਦਲ ਰਵਾਨਾ ਹੋਇਆ।

ਸਾਰੇ ਜਥੇ ਪਹਿਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੁੰਦੇ ਅਤੇ ਅੱਗੋਂ ਹੱਥ ਨਾ ਚੁੱਕਣ ਅਤੇ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਅੰਦਰ ਸ੍ਰੀ ਅਖੰਡ ਪਾਠ ਸਾਹਿਬ ਕਰਨ ਦਾ ਪ੍ਰਣ ਲੈਂਦੇ ਅਤੇ ਫਿਰ ਜੈਤੋ ਨੂੰ ਚਾਲਾ ਮਾਰਦੇ। ਇਸੇ ਤਰ੍ਹਾਂ ਛੇਵਾਂ ਜਥਾ ਫ਼ਿਰੋਜ਼ਪੁਰ ਦੇ ਸਿੰਘਾਂ ਦਾ ੯ ਮਈ, ੧੯੨੪ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਿਆ ਅਤੇ ੧੦ ਨੂੰ ਅਰਦਾਸ ਕਰ ਕੇ ਜੈਤੋ ਵੱਲ ਤੁਰ ਪਿਆ। ਛੇਵੇਂ ਜਥੇ ਨਾਲ ੨੨ ਛੋਟੀ ਉਮਰ (੧੨ ਤੋਂ ੧੬ ਸਾਲ) ਦੇ ਲੜਕੇ ਸਨ। ੨੯ ਜੂਨ ਨੂੰ ਜੈਤੋ ਪਹੁੰਚਣ 'ਤੇ ਜਥੇ ਦੇ ਗ੍ਰਿਫਤਾਰ ਕੀਤੇ ਜਾਣ ਪਿੱਛੋਂ ਇਨ੍ਹਾਂ ਨੂੰ ਇੱਕ ਘੰਟੇ ਲਈ ਕੜਕਦੀ ਧੁੱਪੇ ਤਪਦੀ ਰੇਤ ਉੱਪਰ ਖੜ੍ਹਾ ਰੱਖਿਆ ਗਿਆ। ਉਪਰੰਤ ਜਥੇ ਵਿੱਚੋਂ ਇਨ੍ਹਾਂ ੨੨ ਲੜਕਿਆਂ ਨੂੰ ਛਾਂਟ ਕੇ ਵੱਖਰਾ ਕਰ ਲਿਆ ਗਿਆ ਅਤੇ ਜੈਤੋ ਤੋਂ ਨਾਭੇ ਲਿਆ ਕੇ 'ਕਾਰ ਖਾਸ' ਨਾਮ ਦੀ ਹਵਾਲਾਤ ਵਿਚ ਬੰਦ ਕੀਤਾ ਗਿਆ। ਇਸ ਹਵਾਲਾਤ ਅੰਦਰ ਇਕ ਵੱਖਰੀ ਹਵਾਲਾਤ ਸੀ, ਜਿਸ ਦਾ ਬਾਹਰ ਦਾ ਜੰਦਰਾ ਖ਼ੋਲ੍ਹਣ ਤੇ ਇਕ ਦੱਸ ਬਾਰ੍ਹਾਂ ਫੁੱਟ ਦਾ ਵਿਹੜਾ ਸੀ। ਇਸ ਵਿਹੜੇ ਦੇ ਇਕ ਪਾਸੇ ਛੋਟਾ ਜਿਹਾ ੯-੧੦ ਫੁੱਟ ਦਾ ਲੋਹੇ ਦਾ ਪਿੰਜਰਾ ਸੀ। ਇਸ ਦਾ ਫਾਟਕ ਖੋਲ੍ਹ ਕੇ ਇਨ੍ਹਾਂ ੨੨ ਲੜਕਿਆਂ ਨੂੰ ਅੰਦਰ ਕੈਦ ਕੀਤਾ ਗਿਆ। ਜੇਠ ਹਾੜ ਦੀ ਤਪਸ਼, ਲੋਹੇ ਦੀਆਂ ਸੀਖਾਂ ਵਾਲਾ ੯-੧੦ ਫੁੱਟ ਦਾ ਪਿੰਜਰਾ ਅਤੇ ਉਸ ਦੇ ਅੰਦਰ ਬਾਈ ਲੜਕਿਆਂ ਦਾ ਬੰਦ ਹੋਣਾ, ਉਨ੍ਹਾਂ ਵਾਸਤੇ ਸਾਹ ਲੈਣਾ ਵੀ ਔਖਾ ਸੀ। ਪਿੰਜਰੇ ਅੰਦਰ ਇਕ ਖੂੰਜੇ ਪਿਸ਼ਾਬ ਕਰਨ ਲਈ ਨੰਗੇ ਮੂੰਹ ਮਿੱਟੀ ਦਾ ਘੜਾ ਰੱਖਿਆ ਹੋਇਆ ਸੀ, ਮਲ ਤਿਆਗਣ ਲਈ ਕੋਈ ਪ੍ਰਬੰਧ ਨਹੀਂ ਸੀ। ਦਿਨ ਭਰ ਪੀਣ ਲਈ ਪਾਣੀ ਵੀ ਨਹੀਂ ਮਿਲਿਆ, ਰਾਤ ਨੂੰ ਇਕ ਘੜਾ ਪਾਣੀ ਦਿੱਤਾ ਗਿਆ। ਖਾਣ ਲਈ ਨਾ ਸਫਰ ਸਮੇਂ ਅਤੇ ਨਾ ਹੀ ਉੱਥੇ ਪਹੁੰਚ ਕੇ ਕੁਝ ਦਿੱਤਾ ਗਿਆ। ਦੂਜੇ ਦਿਨ ਦਸ ਵਜੇ ਰੋਟੀਆਂ ਦਾ ਟੋਕਰਾ ਅੰਦਰ

*(ਬਾਕੀ ਪੰਨਾ ੨੭ 'ਤੇ)*



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਿਕਰਮਾ ਵਿਚ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਸ਼ਹੀਦ ਭਾਈ ਸਤਵੰਤ ਸਿੰਘ ਤੇ ਸ਼ਹੀਦ ਭਾਈ ਕੇਹਰ ਸਿੰਘ ਦੀ ਬਰਸੀ ਸਮਾਗਮ ਸਮੇਂ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਮੈਂਬਰ ਪਾਰਲੀਮੈਂਟ ਸ. ਸਿਮਰਨਜੀਤ ਸਿੰਘ ਮਾਨ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਹਾਜ਼ਰ ਹੋਰ ਸ਼ਖਸੀਅਤਾਂ ਤੇ ਸੰਗਤਾਂ। (6 ਜਨਵਰੀ)



ਸ਼੍ਰੋਮਣੀ ਕਮੇਟੀ ਵੱਲੋਂ ਮਨਾਈ ਜਾਣ ਵਾਲੀ ਜੈਤੋ ਦੇ ਮੋਰਚੇ ਦੀ ਪਹਿਲੀ ਸ਼ਤਾਬਦੀ ਦੀਆਂ ਤਿਆਰੀਆਂ ਸਬੰਧੀ ਕੀਤੀ ਇਕੱਤਰਤਾ ਵਿਚ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਸ. ਸ਼ੇਰ ਸਿੰਘ ਮੰਡਵਾਲਾ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਸ. ਹਰਵਿੰਦਰ ਸਿੰਘ ਖਾਲਸਾ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਇੰਚਾਰਜ ਸ. ਕਰਤਾਰ ਸਿੰਘ ਅਤੇ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਦੇ ਮੈਨੇਜਰ ਸ. ਸੁਖਰਾਜ ਸਿੰਘ ਤੇ ਹੋਰ। (8 ਜਨਵਰੀ)



ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ 'ਆਪੇ ਗੁਰੁ ਚੇਲਾ' ਨਗਰ ਕੀਰਤਨ ਦੀ ਆਰੰਭਤਾ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਸੰਗਤਾਂ। (10 ਜਨਵਰੀ)




ਐਕਸਕਲੂਸਿਵ ਵਰਲਡ ਰਿਕਾਰਡਜ਼ ਨਾਂ ਦੀ ਸੰਸਥਾ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪ੍ਰਤੀ ਸ਼ਰਧਾ ਪ੍ਰਗਟ ਕਰਦਿਆਂ ਸੰਸਥਾ ਦੇ ਮੁਖੀ ਡਾ. ਪੰਕਜ ਖਟਵਾਨੀ ਅਤੇ ਸ੍ਰੀ ਦੀਪਕ ਥਾਵਾਨੀ ਨੇ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਪੁੱਜ ਕੇ ਦੁਨੀਆ ਦੇ ਸਭ ਤੋਂ ਵੱਧ ਸ਼ਰਧਾਲੂਆਂ ਦੀ ਆਮਦ ਵਾਲੇ ਪਵਿੱਤਰ ਅਸਥਾਨ ਦਾ ਸਨਮਾਨ ਪੱਤਰ ਸੌਂਪਣ ਸਮੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ, ਸ. ਹਰਭਜਨ ਸਿੰਘ ਵਕਤਾ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਹੋਰ। (10 ਜਨਵਰੀ)



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਨਗਰ ਕੀਰਤਨ ਦੀ ਆਰੰਭਤਾ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕਰਨ ਲਿਜਾਂਦੇ ਹੋਏ ਅਤੇ ਹਾਜ਼ਰ ਸ਼੍ਰੋਮਣੀ ਕਮੇਟੀ ਮੈਂਬਰਾਨ, ਅਧਿਕਾਰੀ ਤੇ ਸੰਗਤਾਂ। (16 ਜਨਵਰੀ)



ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਵਿੱਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਅਜੈਬ ਸਿੰਘ ਅਭਿਆਸੀ, ਭਾਈ ਪ੍ਰਿਤਪਾਲ ਸਿੰਘ, ਸ. ਮਨਜੀਤ ਸਿੰਘ ਬੱਪੀਆਣਾ, ਸ. ਅਵਤਾਰ ਸਿੰਘ ਵਣਵਾਲਾ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਗੁਰਮੀਤ ਸਿੰਘ ਬੂਹ, ਓਐੱਸਡੀ ਸ. ਸਤਬੀਰ ਸਿੰਘ ਧਾਮੀ ਤੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ। (12 ਜਨਵਰੀ)






ਸ਼੍ਰੋਮਣੀ ਕਮੇਟੀ ਵੱਲੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਦਸਵੇਂ ਪਾਤਸ਼ਾਹ ਦੇ ਪ੍ਰਕਾਸ਼ ਪੁਰਬ ਮੌਕੇ ਵਿਸ਼ਾਲ ਗੁਰਮਤਿ ਸਮਾਗਮ ਦੌਰਾਨ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਤਸਵੀਰ ਵਿਚ ਨਜ਼ਰ ਆ ਰਹੇ ਮੌਜੂਦ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਹੈੱਡ ਗ੍ਰੰਥੀ ਗਿ: ਜਗਤਾਰ ਸਿੰਘ ਅਤੇ ਹੇਠਾਂ- ਸ਼੍ਰੋਮਣੀ ਅਕਾਲੀ ਦਲ ਦੇ ਸੀਨੀਅਰ ਆਗੂ ਡਾ. ਦਲਜੀਤ ਸਿੰਘ ਚੀਮਾ, ਸ. ਬਲਵਿੰਦਰ ਸਿੰਘ ਭੂੰਦੜ, ਅੰਤ੍ਰਿੰਗ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ ਤੇ ਸੰਗਤਾਂ ਦਾ ਵਿਸ਼ਾਲ ਇਕੱਠ। (17 ਜਨਵਰੀ)



ਬੰਦੀ ਸਿੰਘਾਂ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਗਠਤ ਪੰਜ ਮੈਂਬਰੀ ਕਮੇਟੀ ਦੀ ਸ਼੍ਰੋਮਣੀ ਕਮੇਟੀ ਦਫਤਰ ਵਿਖੇ ਹੋਈ ਇਕੱਤਰਤਾ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਹਰਮੀਤ ਸਿੰਘ ਕਾਲਕਾ, ਅਜੀਤ ਪ੍ਰਕਾਸ਼ਨ ਸਮੂਹ ਦੇ ਮੁੱਖ ਸੰਪਾਦਕ ਡਾ. ਬਰਜਿੰਦਰ ਸਿੰਘ ਹਮਦਰਦ, ਸੀਨੀਅਰ ਅਕਾਲੀ ਆਗੂ ਸ. ਵਿਰਸਾ ਸਿੰਘ ਵਲਟੋਹਾ ਅਤੇ ਬੀਬੀ ਕਮਲਦੀਪ ਕੌਰ ਰਾਜੋਆਣਾ। (19 ਜਨਵਰੀ)



ਸੁਲਤਾਨਪੁਰ ਲੋਧੀ ਵਿਖੇ ਗੁਰਦੁਆਰਾ ਸਾਹਿਬ 'ਤੇ ਪੁਲਿਸ ਵੱਲੋਂ ਗੋਲੀਬਾਰੀ ਦੇ ਮਾਮਲੇ ਸਬੰਧੀ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਸ਼ਾਮਲ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸੀਨੀ. ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀ. ਮੀਤ ਪ੍ਰਧਾਨ ਗੁਰਬਖਸ਼ ਸਿੰਘ ਖਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਤੇ ਅੰਤ੍ਰਿੰਗ ਮੈਂਬਰ ਸਾਹਿਬਾਨ। (24 ਜਨਵਰੀ)



ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜਨਮ ਦਿਹਾੜੇ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਨਗਰ ਕੀਰਤਨ ਦਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਿਕਰਮਾਂ ਵਿਚੋਂ ਲੰਘਣ ਸਮੇਂ ਦਾ ਮਨਮੋਹਕ ਦ੍ਰਿਸ਼। (24 ਜਨਵਰੀ)



ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜਨਮ ਦਿਹਾੜੇ ਮੌਕੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਗੁਰਮਤਿ ਸਮਾਗਮ ਵਿਚ ਸ਼ਾਮਲ ਹੋਣ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ, ਕਾਰ ਸੇਵਾ ਭੂਰੀ ਵਾਲੇ ਬਾਬਾ ਕਸ਼ਮੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਅਜੈਬ ਸਿੰਘ ਅਭਿਆਸੀ, ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਹੋਰ ਸ਼ਖਸੀਅਤਾਂ। (24 ਜਨਵਰੀ)



ਇਜਲਾਸ ਦੌਰਾਨ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸੀਨੀ. ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀ. ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ, ਜਨਰਲ ਸਕੱਤਰ ਲਈ ਭਾਈ ਰਾਜਿੰਦਰ ਸਿੰਘ ਮਹਿਤਾ, ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਅਮਰਜੀਤ ਸਿੰਘ ਚਾਵਲਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਕੁਲਵੰਤ ਸਿੰਘ ਮੰਨਣ, ਸ. ਜਰਨੈਲ ਸਿੰਘ ਡੋਗਰਾਂਵਾਲਾ, ਬੀਬੀ ਗੁਰਪ੍ਰੀਤ ਕੌਰ, ਸ. ਹਰਪਾਲ ਸਿੰਘ ਜੱਲਾ, ਸ. ਬਲਵਿੰਦਰ ਸਿੰਘ ਬੈਂਸ ਤੇ ਸਕੱਤਰ ਸ. ਪ੍ਰਤਾਪ ਸਿੰਘ।



ਸ਼੍ਰੋਮਣੀ ਕਮੇਟੀ ਤੋਂ ਸੇਵਾ ਮੁਕਤ ਹੋਏ ਵਧੀਕ ਸਕੱਤਰ ਸ. ਗੁਰਮੀਤ ਸਿੰਘ ਬੁੱਟਰ ਤੇ ਇੰਚਾਰਜ ਸ. ਗੁਲਜ਼ਾਰ ਸਿੰਘ ਨੂੰ ਸਨਮਾਨਿਤ ਕਰਨ ਸਮੇਂ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਿਜੈ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਜਸਵਿੰਦਰ ਸਿੰਘ ਜੱਸੀ, ਸ. ਮਨਜੀਤ ਸਿੰਘ ਤਲਵੰਡੀ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਹਰਭਜਨ ਸਿੰਘ ਵਕਤਾ, ਸੁਪ੍ਰਿੰਟੈਂਡੈਂਟ ਸ. ਰਾਜਿੰਦਰ ਸਿੰਘ ਰੂਬੀ ਅਟਾਰੀ ਤੇ ਹੋਰ ਅਧਿਕਾਰੀ। (31 ਜਨਵਰੀ)



ਸ੍ਰੀ ਦਰਬਾਰ ਸਾਹਿਬ ਤੋਂ ਸੇਵਾ ਮੁਕਤ ਹੋਏ ਮੈਨੇਜਰ ਸ. ਬਘੇਲ ਸਿੰਘ ਨੂੰ ਸਨਮਾਨਿਤ ਕਰਨ ਸਮੇਂ ਜਨਰਲ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੈਨੇਜਰ ਸ. ਹਰਪ੍ਰੀਤ ਸਿੰਘ, ਵਧੀਕ ਮੈਨੇਜਰ ਸ. ਜਗਤਾਰ ਸਿੰਘ, ਨਿਸ਼ਾਨ ਸਿੰਘ ਜਫਰਵਾਲ, ਸ. ਬਲਦੇਵ ਸਿੰਘ ਖੈਰਾਬਾਦ, ਸ. ਯੁਵਰਾਜ ਸਿੰਘ, ਮੀਤ ਮੈਨੇਜਰ ਸ. ਗੁਰਤਿੰਦਰਪਾਲ ਸਿੰਘ ਤੇ ਹੋਰ। (31 ਜਨਵਰੀ)

(ਪੰਨਾ ੧੮ ਦਾ ਬਾਕੀ)

ਰੱਖ ਦਿੱਤਾ ਗਿਆ। ਇਸ ਦੇ ਨਾਲ ਕੁਝ ਦਾਲ ਵੀ ਸੀ, ਪਰ ਇਸ ਵਿਚ ਤਿਹਾਈ ਤੋਂ ਵਧ (ਦਾਲ ਨਾਲੋਂ ਤਿੰਨ ਗੁਣਾ ਵੱਧ) ਕੰਕਰ ਸੀ, ਜਿਸ ਲਈ ਕਿਸੇ ਨੇ ਦਾਲ ਨਹੀਂ ਖਾਧੀ। ਕੇਵਲ ਸੁਕੀਆਂ ਰੋਟੀਆਂ ਪਾਣੀ ਦੇ ਘੁੱਟਾਂ ਨਾਲ ਅੰਦਰ ਲੰਘਾ ਕੇ ਪੇਟ ਦੀ ਅੱਗ ਬੁਝਾਈ।

ਬਾਰ੍ਹਾਂ ਵਜੇ ਇਕ ਹਵਾਲਦਾਰ ਕੁਝ ਸਿਪਾਹੀਆਂ ਸਮੇਤ ਆਇਆ ਅਤੇ ੪-੪ ਲੜਕਿਆਂ ਨੂੰ ਵਾਰੀ-ਵਾਰੀ ਪਿੰਜਰੇ ਤੋਂ ਬਾਹਰ ਲਿਜਾ ਕੇ ਨਾਲ ਦੇ ਕਮਰੇ ਵਿਚ ਬਹੁਤ ਬੁਰੀ ਤਰ੍ਹਾਂ ਮਾਰਿਆ, ਉੱਚਾ ਚੁੱਕ ਕੇ ਧਰਤੀ 'ਤੇ ਪਟਕਾ-ਪਟਕਾ ਕੇ ਮਾਰਿਆ ਅਤੇ ਉਨ੍ਹਾਂ ਦੇ ਘਰ, ਥਾਂ ਅਤੇ ਪਿਤਾ ਦੇ ਨਾਮ ਪੁੱਛਦੇ ਰਹੇ, ਪਰ ਕਿਸੇ ਲੜਕੇ ਨੇ ਵੀ ਆਪਣਾ ਪਤਾ ਨਹੀਂ ਦੱਸਿਆ। ਅਖੀਰ ਜਿਸ ਸਮੇਂ ਸਾਰਿਆਂ ਦੀ ਮਾਰ-ਕੁਟਾਈ ਹੋ ਗਈ ਤਾਂ ਪਿੰਜਰੇ ਅੰਦਰ ਸੁਟ ਕੇ ਜਿੰਦਰਾ ਲਗਾ ਦਿੱਤਾ। ਇਹ ਕਾਰਵਾਈ ਸਤ ਦਿਨ ਹੁੰਦੀ ਰਹੀ। ਇਨ੍ਹਾਂ ਦਿਨਾਂ ਵਿਚ ਕਿਸੇ ਇਕ ਨੇ ਵੀ ਆਪਣਾ ਪਤਾ ਨਹੀਂ ਦੱਸਿਆ। ਐਨੀ ਮਾਰ ਕੁਟਾਈ ਤੇ ਭੁਖ ਤਰੇਹ ਦੇ ਦੁਖ ਨਾਲ ਲੜਕੇ ਬਿਲਕੁਲ ਨਿਢਾਲ ਹੋ ਗਏ ਸਨ। ਅਠਵੇਂ ਦਿਨ ਇਨ੍ਹਾਂ ਨੂੰ ਗੱਡੀ ਵਿਚ ਪਾ ਕੇ ਧੂਰੀ ਸਟੇਸ਼ਨ 'ਤੇ ਉਤਾਰ ਦਿੱਤਾ ਗਿਆ, ਜਿੱਥੋਂ ਕੁਝ ਸੱਜਣ ਇਨ੍ਹਾਂ ਨੂੰ ਧੂਰੀ ਦੇ ਗੁਰਦੁਆਰਾ ਸਾਹਿਬ ਲੈ ਗਏ, ਮਲ੍ਹਮ ਪੱਟੀ ਕਰਵਾਈ, ਹੋਰ ਸੇਵਾ ਕੀਤੀ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਾਇਆ ਗਿਆ।

ਸਤਵਾਂ ਦੁਆਬੇ ਦੇ ਜ਼ਿਲ੍ਹਿਆਂ ਦਾ ਜਥਾ ਸ੍ਰੀ ਅਨੰਦਪੁਰ ਸਾਹਿਬ ਤੋਂ ੧ ਜੂਨ ਨੂੰ ਅਤੇ ਅਠਵਾਂ ਜਥਾ ਜ਼ਿਲ੍ਹਾ ਸ਼ੇਖ਼ੂਪੁਰਾ ਦਾ ੨੨ ਮਈ, ੧੯੨੪ ਈ. ਨੂੰ ਸ੍ਰੀ ਨਨਕਾਣਾ ਸਾਹਿਬ ਤੋਂ ਚੱਲਿਆ। ਨੌਵਾਂ ਜਥਾ ਸ੍ਰੀ ਅੰਮ੍ਰਿਤਸਰ ਜ਼ਿਲ੍ਹਾ ਦਾ ੨੫ ਜੂਨ ਨੂੰ ਏਥੋਂ ਹੀ ਜੈਤੋ ਵੱਲ ਤੁਰਿਆ। ਦਸਵਾਂ ਜਥਾ ਜਿਸ ਵਿਚ ਲਾਹੌਰ, ਸ੍ਰੀ ਅੰਮ੍ਰਿਤਸਰ ਸਾਹਿਬ ਤੇ ਗੁਰਦਾਸਪੁਰ ਆਦਿ ਦੇ ਸਿੰਘ ਸ਼ਾਮਲ ਸਨ ਅਤੇ ਗਿਆਰ੍ਹਵਾਂ, ਜਿਸ ਵਿਚ ਲੁਧਿਆਣਾ ਤੇ ਫ਼ਿਰੋਜ਼ਪੁਰ ਦੇ ਸਿੰਘ ਸਨ, ਇਕੱਠੇ ੧੩ ਜੁਲਾਈ ਨੂੰ ਸ੍ਰੀ ਅੰਮ੍ਰਿਤਸਰ ਤੋਂ ਰਵਾਨਾ ਹੋਏ। ਜਥਿਆਂ ਦਾ ਜਾਣਾ ਕੇਵਲ ਪੰਜਾਬ ਦੇ ਜ਼ਿਲ੍ਹਿਆਂ ਤਕ ਹੀ ਸੀਮਿਤ ਨਹੀਂ ਸੀ ਰਿਹਾ, ਬਲਕਿ ੨੯ ਜੂਨ, ੧੯੨੪ ਈ. ਨੂੰ ਬੰਗਾਲ ਦੇ ਇਕ ਸੌ ਸਿੰਘਾਂ ਦਾ ਜਥਾ ਕਲੱਕਤੇ ਬੜੀ ਸਿੱਖ ਸੰਗਤ ਗੁਰਦੁਆਰਾ ਤੋਂ ਚੱਲ ਕੇ ਪਟਨਾ, ਬਨਾਰਸ, ਅਲਾਹਾਬਾਦ, ਲਖਨਊ, ਕਾਨਪੁਰ, ਦਿੱਲੀ, ਸਹਾਰਨਪੁਰ ਅਤੇ ਅੰਬਾਲਾ ਆਦਿ ਠਹਿਰਦਾ ਹੋਇਆ ੧੩ ਜੁਲਾਈ, ੧੯੨੪ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਿਆ।

੨੧ ਫ਼ਰਵਰੀ, ੧੯੨੪ ਈ. ਨੂੰ ਜੈਤੋ ਵਿਖੇ ਹੋਈਆਂ ਸ਼ਹਾਦਤਾਂ ਦੀ ਚਰਚਾ ਐਨੀ ਜ਼ਿਆਦਾ ਹੋ ਗਈ ਸੀ ਕਿ ਵਿਦੇਸ਼ਾਂ ਵਿਚ ਵਸਦੇ ਸਿੰਘ ਵੀ ਗੁਰੂ-ਪਿਆਰ ਵਿਚ ਕਈ ਥਾਵਾਂ ਤੋਂ ਜੈਤੋ ਨੂੰ ਜਾਂਦੇ ਜਥਿਆਂ ਵਿਚ ਸ਼ਾਮਲ ਹੋਣ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ। ਕੈਨੇਡਾ ਤੋਂ ੧੧ ਸਿੰਘਾਂ ਦਾ ਜਥਾ ੧੭ ਜੁਲਾਈ ੧੯੨੪ ਈ. ਨੂੰ ਚੱਲਿਆ, ਜੋ ੧੪ ਸਤੰਬਰ, ੧੯੨੪ ਨੂੰ ਕਲਕੱਤੇ ਵਿਖੇ ਜਹਾਜ਼ ਤੋਂ ਉਤਰਿਆ ਅਤੇ ਦੇਸ਼ ਦੇ ਕਈ ਵੱਡੇ-ਵੱਡੇ ਸ਼ਹਿਰਾਂ ਤੋਂ ਹੁੰਦਾ ਹੋਇਆ ੨੮ ਸਤੰਬਰ, ੧੯੨੪ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਿਆ। ਉਪਰੰਤ ਪੰਜਾਬ ਦੇ ਬਹੁਤ ਸਾਰੇ ਨਗਰਾਂ, ਪਿੰਡਾਂ ਅਤੇ ਸ਼ਹਿਰਾਂ ਅੰਦਰ ਪ੍ਰਚਾਰ ਕਰਨ ਮਗਰੋਂ ੨੧ ਫ਼ਰਵਰੀ, ੧੯੨੫ ਈ. ਨੂੰ ਜੈਤੋ ਜਾ ਕੇ ਗ੍ਰਿਫਤਾਰ ਹੋ ਗਿਆ। ਇਸੇ ਤਰ੍ਹਾਂ ਹਾਂਗਕਾਂਗ ਤੋਂ ਇਕ ਜਥਾ ੨੪ ਫ਼ਰਵਰੀ, ੧੯੨੫ ਈ. ਨੂੰ, ਸ਼ੰਘਾਈ ਤੋਂ ੨੫ ਸਿੰਘਾਂ ਦਾ ਜਥਾ ੧੫ ਜੁਲਾਈ, ੧੯੨੫ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਿਆ।

੫੦੦ ਸਿੰਘਾਂ ਦਾ ਬਾਰ੍ਹਵਾਂ ਜਥਾ ੧੭ ਅਗਸਤ, ੧੯੨੪ ਈ. ਨੂੰ, ਤੇਰ੍ਹਵਾਂ ੧੮ ਸਤੰਬਰ, ੧੯੨੪ ਈ., ਚੌਦਵਾਂ ੧੫ ਦਸੰਬਰ, ੧੯੨੪ ਈ., ਪੰਦਰ੍ਹਵਾਂ ੦੧ ਮਾਰਚ ੧੯੨੫ ਈ., ਸੋਲਵਾਂ ੧੭ ਅਪ੍ਰੈਲ, ੧੯੨੫ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਚੱਲ ਕੇ ਅਨੇਕਾਂ ਪਿੰਡਾਂ ਤੇ ਸ਼ਹਿਰਾਂ ਵਿਚ ਦੀ ਗੁਜ਼ਰਦੇ ਹੋਏ ਜੈਤੋ ਪਹੁੰਚ ਕੇ ਗ੍ਰਿਫ਼ਤਾਰ ਹੋਇਆ। ੨੭ ਅਪ੍ਰੈਲ, ੧੯੨੫ ਨੂੰ ੧੦੧ ਸਿੰਘਾਂ ਦਾ ਜਥਾ ਸ੍ਰੀ ਅਕਾਲ

ਤਖ਼ਤ ਸਾਹਿਬ ਤੋਂ ਲਾਇਲਪੁਰ ਜਾ ਕੇ ਪੜਾਉ-ਪੜਾਈਂ ਜੈਤੋ ਵੱਲ ਜਾ ਰਿਹਾ ਸੀ ਕਿ ਰਸਤੇ ਵਿਚ ਇਤਲਾਹ ਮਿਲੀ ਕਿ ਸਰਕਾਰ ਨੇ ਸ੍ਰੀ ਅਖੰਡ ਪਾਠ ਕਰਨ ਸੰਬੰਧੀ ਹਰ ਤਰ੍ਹਾਂ ਦੀ ਪਾਬੰਦੀ ਹਟਾ ਦਿੱਤੀ ਹੈ। ਸੋ, ਇਸ ਜਥੇ ਨੇ ਉੱਥੇ ਪਹੁੰਚ ਕੇ ਪਹਿਲਾ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤਾ। ਇਸ ਪਾਠ ਦੇ ਭੋਗ ਵਾਲੇ ਦਿਨ ਹੀ ਸ਼ੰਘਾਈ ਵਾਲਾ ਜਥਾ ਜੈਤੋ ਪਹੁੰਚਿਆ ਸੀ।

ਇਸ ਤਰ੍ਹਾਂ ੧੪ ਸਤੰਬਰ, ੧੯੨੩ ਈ. ਨੂੰ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਅੰਦਰ ਖੰਡਿਤ ਕੀਤੇ ਗਏ ਸ੍ਰੀ ਅਖੰਡ ਪਾਠ ਸਾਹਿਬ ਨੂੰ ਹਰ ਤਰ੍ਹਾਂ ਦੀਆਂ ਪਾਬੰਦੀਆਂ ਤੋਂ ਮੁਕਤ ਕਰਾ ਕੇ ਨਵੇਂ ਸਿਰਿਓਂ ਅਰੰਭ ਕਰਨ ਲਈ ਸਿੰਘਾਂ ਨੂੰ ਲਗਾਤਾਰ ਇਕ ਸਾਲ ਦਸ ਮਹੀਨੇ ਅਣਥੱਕ ਘਾਲਣਾ ਘਾਲਣੀਆਂ ਪਈਆਂ। ਇਸ ਸੰਘਰਸ਼ ਦੌਰਾਨ ਕਿੰਨੇ ਹੀ ਸਿੰਘ ਸ਼ਹੀਦ ਤੇ ਫੱਟੜ ਹੋਏ, ਕਈ ਅੰਗਹੀਣ ਹੋ ਕੇ ਉਮਰ ਭਰ ਲਈ ਮੁਥਾਜ ਹੋ ਗਏ, ਅਨੇਕਾਂ ਦੀਆਂ ਜਾਇਦਾਦਾਂ ਤੇ ਘਰ-ਘਾਟ ਜ਼ਬਤ ਕਰ ਕੇ ਉਨ੍ਹਾਂ ਨੂੰ ਸੰਬੰਧਿਤ ਰਿਆਸਤਾਂ ਤੋਂ ਦੇਸ਼ ਨਿਕਾਲਾ ਦਿੱਤਾ ਗਿਆ, ਅਨੇਕਾਂ ਮੁਲਾਜ਼ਮਤਾਂ ਤੇ ਸਰਦਾਰੀਆਂ ਤੋਂ ਵੱਖ ਕੀਤੇ ਗਏ। ਸਿੰਘਾਂ ਨੇ ਇਸ ਪੂਰੇ ਮੋਰਚੇ ਦੌਰਾਨ ਜੇਲ੍ਹਾਂ ਅੰਦਰ ਜਿਹੜੀਆਂ ਮੁਸੀਬਤਾਂ ਝੱਲੀਆਂ, ਮਾਰਾਂ-ਕੁੱਟਾਂ ਖਾਧੀਆਂ, ਭੁੱਖਾਂ ਸਹੀਆਂ, ਉਨ੍ਹਾਂ ਦਾ ਤਾਂ ਵਰਣਨ ਕਰਨਾ ਵੀ ਸੰਭਵ ਨਹੀਂ।

ਇਹ ਮੋਰਚਾ ਪੌਣੇ ਦੋ ਸਾਲ ਤੋਂ ਉੱਪਰ ਚਲਦਾ ਰਿਹਾ। ਇਹ ਕਿਵੇਂ ਖਤਮ ਹੋਇਆ ਅਤੇ ਇਸ ਦੇ ਫਲਸਰੂਪ ਕੀ ਨਤੀਜੇ ਨਿਕਲੇ, ਇਹ ਲੰਮੀ ਕਹਾਣੀ ਹੈ। ਇੱਥੇ ਸਿਰਫ ਇਹ ਕਹਿਣਾ ਕਾਫੀ ਹੈ ਕਿ ਖਾਲਸੇ ਨੇ ਇਸ ਮੋਰਚੇ ਰਾਹੀਂ ਦੁਨੀਆ ਦੇ ਲੋਕਾਂ ਨੂੰ ਸੁਨੇਹਾ ਦਿੱਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਉਨ੍ਹਾਂ ਲਈ ਸਰਵ-ਉੱਚ ਹੈ। ਗੁਰੂ ਸਾਹਿਬ ਦਾ ਅਦਬ ਬਰਕਰਾਰ ਰੱਖਣ ਲਈ ਉਹ ਸਿਰ-ਧੜ ਦੀ ਬਾਜ਼ੀ ਲਾ ਸਕਦੇ ਹਨ। ਗੁਰੂ ਸਾਹਿਬ ਦੇ ਪ੍ਰੇਮ-ਮਾਰਗ 'ਤੇ ਚਲਦੇ ਹੋਏ ਸਿੰਘਾਂ ਨੇ ਅੰਗਰੇਜ਼ ਸਰਕਾਰ ਨੂੰ ਇਹ ਵੀ ਸੁਨੇਹਾ ਦਿੱਤਾ ਕਿ ਸਿੱਖ ਜੰਗਾਂ-ਜੁਧਾਂ ਵਿਚ ਜੌਹਰ ਦਿਖਾਉਣ ਦੇ ਨਾਲ-ਨਾਲ ਸ਼ਾਂਤਮਈ ਰੋਸ ਵੀ ਜ਼ਾਹਰ ਕਰ ਸਕਦੇ ਹਨ। ਖਾਲਸੇ ਨੇ ਲਗਾਤਾਰ ੧੦੧ ਸ੍ਰੀ ਅਖੰਡ ਪਾਠ ਸਾਹਿਬ ਕਰ ਕੇ ਸ੍ਰੀ ਅਕਾਲ ਤਖ਼ਤ ਸਹਿਬ ਦੇ ਹਜ਼ੂਰ ਕੀਤੇ ਪ੍ਰਣ ਅਤੇ ਸੋਧੇ ਅਰਦਾਸੇ ਨੂੰ ਸਤਿਗੁਰੂ ਦੀ ਕਿਰਪਾ ਸਦਕਾ ਤੋੜ ਨਿਭਾਇਆ। ਇਸ ਮੋਰਚੇ ਵਿਚ ਜਿਨ੍ਹਾਂ ਸਿੰਘਾਂ, ਸਿੰਘਣੀਆਂ ਦੇ ਭੁਜੰਗੀਆਂ ਨੇ ਸ਼ਹੀਦੀਆਂ ਪਾਈਆਂ, ਫੱਟੜ ਹੋਏ, ਮਾਰਾਂ ਸਹੀਆਂ, ਜ਼ਿੰਦਗੀ ਭਰ ਲਈ ਮੁਥਾਜ ਹੋਏ, ਜਾਇਦਾਦਾਂ ਬਰਬਾਦ ਕਰਵਾਈਆਂ ਆਦਿ ਦੀ ਕੁਰਬਾਨੀ ਨੂੰ ਸਿਜਦਾ ਕਰਦਿਆਂ ਸਾਡਾ ਸੀਸ ਝੁਕਦਾ ਹੈ। ਸਾਨੂੰ ਆਪਣੇ ਇਨ੍ਹਾਂ ਪੁਰਖਿਆਂ ਉੱਪਰ ਮਾਣ ਹੈ।

■

# ਗਾਥਾ ਸ਼ਹੀਦੀ ਸਾਕਾ ਸ੍ਰੀ ਨਨਕਾਣਾ ਸਾਹਿਬ

*-ਸ. ਹਰਵਿੰਦਰ ਸਿੰਘ ਖਾਲਸਾ**

ਸ਼ਹੀਦੀ ਸਾਕਾ ਸ੍ਰੀ ਨਨਕਾਣਾ ਸਾਹਿਬ ਦਾ ਸਿੱਖ ਪੰਥ ਵਿਚ ਬਹੁਤ ਹੀ ਮਹੱਤਵ ਹੈ ਕਿਉਂਕਿ ਨਨਕਾਣਾ ਸਾਹਿਬ ਸਿੱਖਾਂ ਦੀ ਜਨਮ-ਭੂਮੀ ਹੈ। ਇਸ ਅਸਥਾਨ 'ਤੇ ਗੁਰੂ ਨਾਨਕ ਪਾਤਸ਼ਾਹ ਦਾ ਪ੍ਰਕਾਸ਼ ੧੪੬੯ ਈ. ਨੂੰ ਹੋਇਆ। ਜਿਸ ਸਮੇਂ ਮੁਗ਼ਲਾਂ ਨੇ ਸਿੱਖਾਂ ਉੱਪਰ ਘਿਣਾਉਣੇ ਅੱਤਿਆਚਾਰ ਸ਼ੁਰੂ ਕੀਤੇ ਅਤੇ ਸਿੱਖ ਆਪਣੇ ਬਚਾਅ ਲਈ ਪਹਾੜਾਂ, ਜੰਗਲਾਂ, ਬੇਲਿਆਂ ਅਤੇ ਮਾਰੂਥਲਾਂ ਦੇ ਇਲਾਕਿਆਂ ਵੱਲ ਚਲੇ ਗਏ ਸਨ, ਉਸੇ ਸਮੇਂ ਤੋਂ ਗੁਰਦੁਆਰਾ ਜਨਮ-ਅਸਥਾਨ ਨਨਕਾਣਾ ਸਾਹਿਬ ਅਤੇ ਨੇੜੇ ਦੇ ਛੇ ਹੋਰ ਗੁਰਦੁਆਰੇ ਉਦਾਸੀ ਮਹੰਤਾਂ ਨੇ ਸੰਭਾਲ ਲਏ ਸਨ। ਸਿੱਖ ਰਾਜ ਦੇ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਹਜ਼ਾਰਾਂ ਏਕੜ ਜ਼ਮੀਨ ਗੁਰਦੁਆਰਾ ਸਾਹਿਬਾਨ ਦੇ ਨਾਮ ਲਗਵਾਈ। ਮਹੰਤਾਂ ਨੇ ਗੁਰਧਾਮਾਂ ਦੀਆਂ ਜਾਗੀਰਾਂ ਨੂੰ ਨਾ ਕੇਵਲ ਨਿੱਜੀ ਜਾਇਦਾਦ ਹੀ ਸਮਝਣਾ ਸ਼ੁਰੂ ਕਰ ਦਿੱਤਾ ਸੀ ਸਗੋਂ ਐਸ਼ਪ੍ਰਸਤੀ ਵਿਚ ਪੈ ਕੇ ਆਪਣੇ ਇਖ਼ਲਾਕ ਤੋਂ ਵੀ ਡਿੱਗਣ ਲੱਗੇ। ਇਨ੍ਹਾਂ ਮਹੰਤਾਂ ਨੇ ਗੁਰੂ-ਘਰਾਂ ਵਿਚ ਇਹੋ ਜਿਹੀਆਂ ਬ੍ਰਾਹਮਣੀ ਰਹੁ-ਰੀਤਾਂ ਸ਼ੁਰੂ ਕਰ ਦਿੱਤੀਆਂ ਜਿਨ੍ਹਾਂ ਦਾ ਸਿੱਖ ਧਰਮ ਵਿਚ ਕੋਈ ਸਥਾਨ ਨਹੀਂ ਸੀ। ਮਹੰਤਾਂ ਵੱਲੋਂ ਕਈ ਗੁਰਦੁਆਰਿਆਂ ਵਿਚ ਮੂਰਤੀਆਂ ਦੀ ਸਥਾਪਨਾ ਵੀ ਕਰ ਦਿੱਤੀ ਗਈ।

ਸਿੱਖ ਰਾਜ ਜਾਣ ਤੋਂ ਬਾਅਦ ਮਹੰਤ ਮਨਮਾਨੀਆਂ ਕਰਨ ਲੱਗ ਪਏ ਕਿਉਂਕਿ ਉਨ੍ਹਾਂ ਨੂੰ ਅੰਗਰੇਜ਼ ਸਰਕਾਰ ਦਾ ਥਾਪੜਾ ਹਾਸਲ ਸੀ। ਇਸ ਸਮੇਂ ਗੁਰਦੁਆਰਿਆਂ ਦੇ ਮਹੰਤਾਂ ਦੀ ਨਿਯੁਕਤੀ ਅੰਗਰੇਜ਼ ਸਰਕਾਰ ਵੱਲੋਂ ਕੀਤੀ ਜਾਂਦੀ ਸੀ। ਉਨ੍ਹੀਵੀਂ ਸਦੀ ਦੇ ਅਖੀਰ ਵਿਚ ਸਿੰਘ ਸਭਾ ਲਹਿਰ ਦੇ ਪ੍ਰਚਾਰ ਕਾਰਨ ਸਿੱਖਾਂ ਵਿਚ ਜਾਗ੍ਰਤੀ ਪੈਦਾ ਹੋਈ ਅਤੇ ਸਿੱਖਾਂ ਦੇ ਅੰਦਰ ਗੁਰੂ-ਘਰਾਂ ਵਿਚ ਮਹੰਤਾਂ ਵੱਲੋਂ ਕੀਤੀਆਂ ਜਾ ਰਹੀਆਂ ਕੁਰੀਤੀਆਂ ਨੂੰ ਦੇਖ ਕੇ ਵਿਦਰੋਹ ਪੈਦਾ ਹੋਣਾ ਸ਼ੁਰੂ ਹੋ ਗਿਆ। ਵੀਹਵੀਂ ਸਦੀ ਦੇ ਅਰੰਭ ਵਿਚ ਸਿੱਖਾਂ ਦੇ ਅੰਦਰ ਵਿਦਰੋਹ ਦੀ ਜੁਆਲਾ ਭਾਂਬੜ ਬਣ ਜਲ ਉਠੀ ਅਤੇ ੧੯੨੦ ਤੋਂ ੧੯੨੬ ਈ. ਤਕ ਇਹ 'ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ' ਜਾਂ 'ਅਕਾਲੀ ਲਹਿਰ' ਦੇ ਰੂਪ ਵਿਚ ਸਿਖ਼ਰ 'ਤੇ ਪੁੱਜ ਗਿਆ ਸੀ।

ਮਹੰਤ ਤਾਂ ਭ੍ਰਿਸ਼ਟ ਹੋ ਹੀ ਗਏ ਸਨ ਅਤੇ ਅੰਗਰੇਜ਼ ਸਰਕਾਰ ਵੀ ਗੁਰਦੁਆਰਿਆਂ ਦਾ ਪ੍ਰਬੰਧ ਸਿੱਖਾਂ ਦੇ ਹੱਥ ਨਹੀਂ ਦੇਣਾ ਚਾਹੁੰਦੀ ਸੀ। ਜਿਸ ਬਾਰੇ ਸਰਕਾਰ ਦੀ ਨੀਤੀ ਦਾ ਸਬੂਤ ਉਸ ਸਮੇਂ ਦੇ ਪੰਜਾਬ ਦੇ ਲੈ: ਗਵਰਨਰ ਆਰ. ਈ. ਐਜਰਟਨ ਦੀ ਹਿੰਦ ਦੇ ਵਾਇਸਰਾਏ ਨੂੰ ਸ਼ਿਮਲੇ ਤੋਂ ੮ ਅਗਸਤ ਸੰਨ ੧੯੯੧ ਈ. ਨੂੰ ਗੁਰਦੁਆਰਿਆਂ ਦੇ ਪ੍ਰਬੰਧ ਸੰਬੰਧੀ ਲਿਖੀ ਚਿੱਠੀ ਤੋਂ ਲੱਗਦਾ ਹੈ। ਐਜਰਟਨ ਲਿਖਦਾ ਹੈ ਕਿ :

"ਮੇਰੇ ਪਿਆਰੇ ਲਾਰਡ ਰਿਪਨ! ਮੇਰੇ ਖਿਆਲ ਵਿਚ ਇਹ ਗੱਲ ਰਾਜਨੀਤਿਕ ਤੌਰ 'ਤੇ ਖ਼ਤਰਨਾਕ ਹੋਵੇਗੀ ਕਿ ਸਿੱਖ ਧਰਮ ਦਾ ਪ੍ਰਬੰਧ ਕਿਸੇ ਐਸੀ ਕਮੇਟੀ ਦੇ ਹੱਥ ਵਿਚ ਚਲਾ ਜਾਵੇ ਜਿਸ ਉੱਪਰ ਸਰਕਾਰ ਦਾ ਕੰਟਰੋਲ ਨਾ ਹੋਵੇ। ਮੈਨੂੰ ਭਰੋਸਾ ਹੈ ਕਿ ਹਜ਼ੂਰ ਵਾਇਸਰਾਏ ਸਾਹਿਬ ਇਸ ਸੰਬੰਧੀ ਅਜਿਹਾ ਹੁਕਮ ਜਾਰੀ ਕਰ ਦੇਣਗੇ ਜਿਸ ਦੁਆਰਾ ਪਿਛਲੇ ਤੀਹ ਸਾਲ ਤੋਂ ਵੱਧ ਸਮੇਂ ਦਾ ਸਫ਼ਲਤਾ-ਪੂਰਵਕ ਚੱਲ ਰਿਹਾ ਪ੍ਰਬੰਧ ਹੀ ਜਾਰੀ ਰਹਿ ਸਕੇ।"

---

** ਏ-੨੪, ਕਰਤਾਰ ਕਾਲੋਨੀ, ਗੋਨਿਆਣਾ ਰੋਡ, ਬਠਿੰਡਾ। ਮੋ: ੯੮੧੫੫-੩੩੭੨੫*

(ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ, ਪੰਨਾ ੭ ਅਤੇ ੮)।

ਗੁਰਦੁਆਰਾ ਜਨਮ-ਅਸਥਾਨ ਨਨਕਾਣਾ ਸਾਹਿਬ ਦਾ ਮੁੱਖ ਪੁਜਾਰੀ, ਮਹੰਤ ਨਰੈਣ ਦਾਸ ਸੀ ਜਿਹੜਾ ਸਾਰੇ ਉਦਾਸੀ ਮਹੰਤਾਂ ਵਿੱਚੋਂ ਅਮੀਰ ਅਤੇ ਕੁਕਰਮੀ ਸੀ। ਜਿਸ ਨੇ ਗੁਰਦੁਆਰਾ ਨਨਕਾਣਾ ਸਾਹਿਬ ਨੂੰ ਗੁੰਡਿਆਂ, ਬਦਮਾਸ਼ਾਂ ਅਤੇ ਨਸ਼ੱਈਆਂ ਦਾ ਅੱਡਾ ਬਣਾ ਰੱਖਿਆ ਸੀ। ਮਹੰਤ ਨਰੈਣ ਦਾਸ ਨੇ ਇਕ ਮੁਸਲਮਾਨ ਮਿਰਾਸਣ ਘਰ ਰੱਖੀ ਹੋਈ ਸੀ। ਮਹੰਤ ਨਰੈਣ ਦਾਸ ਦੇ ਭੈੜੇ ਆਚਰਣ ਤੇ ਉਸ ਦੀਆਂ ਕਈ ਹੋਰ ਕਰਤੂਤਾਂ ਦੀ ਚਰਚਾ ਸਾਰੇ ਪੰਥ ਵਿਚ ਫੈਲੀ ਹੋਈ ਸੀ ਅਤੇ ਇੱਥੋਂ ਦੇ ਪ੍ਰਬੰਧ ਨੂੰ ਪੰਥਕ ਹੱਥਾਂ ਵਿਚ ਲਿਆਉਣ ਲਈ ਸਭ ਦੀ ਇੱਛਾ ਬੜੀ ਤੀਬਰ ਸੀ। ਮਹੰਤ ਨਾਲ ਸਮਝੌਤੇ ਦੀ ਗੱਲਬਾਤ ਵੀ ਚੱਲਦੀ ਰਹੀ, ਇਸ ਗੱਲਬਾਤ ਵਿਚ ਜਥੇਦਾਰ ਕਰਤਾਰ ਸਿੰਘ 'ਝੱਬਰ' ਤੇ ਸ. ਬੂਟਾ ਸਿੰਘ ਵਕੀਲ ਸ਼ੇਖੂਪੁਰਾ ਸ਼ਾਮਲ ਹੁੰਦੇ ਰਹੇ ਪਰ ਗੱਲਬਾਤ ਕਿਸੇ ਨਤੀਜੇ 'ਤੇ ਨਾ ਪਹੁੰਚੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਗੱਲਬਾਤ ਨੂੰ ਸਿਰੇ ਚੜ੍ਹਾਉਣ ਲਈ ਨਨਕਾਣਾ ਸਾਹਿਬ ਵਿਖੇ ੫, ੬ ਮਾਰਚ, ੧੯੨੧ ਈ. ਨੂੰ ਪੰਥਕ ਮੁਖੀਆਂ ਤੇ ਕੁਝ ਕੌਮੀ ਨੇਤਾਵਾਂ ਦੀ ਇਕੱਤਰਤਾ ਬੁਲਾਈ। ਭਾਵੇਂ ਇਹ ਇਕੱਤਰਤਾ ਮਹੰਤ ਨਰੈਣ ਦਾਸ ਦੀ ਸਲਾਹ ਨਾਲ ਹੀ ਰੱਖੀ ਗਈ ਸੀ ਪਰ ਮਹੰਤ ਦਿਲੋਂ ਸਾਫ਼ ਨਹੀਂ ਸੀ ਅਤੇ ਹੋਰ ਹੀ ਯੋਜਨਾਵਾਂ ਬਣਾ ਰਿਹਾ ਸੀ, ਜਿਸ ਪਿੱਛੇ ਲਾਹੌਰ ਦੇ ਕਮਿਸ਼ਨਰ ਮਿ. ਕਿੰਗ ਦੀ ਵੱਡੀ ਸ਼ਹਿ ਸੀ।

ਮਹੰਤ ਨਰੈਣ ਦਾਸ ਭ੍ਰਿਸ਼ਟ ਬੰਦਾ ਸੀ। ਗੁਰਦੁਆਰੇ ਆਏ ਯਾਤਰੂਆਂ ਨਾਲ ਉਹ ਬਹੁਤ ਹੀ ਕੋਝਾ ਵਰਤਾਉ ਕਰਦਾ ਸੀ। ਕਿਰਪਾਨਧਾਰੀ ਸਿੰਘਾਂ ਦੀਆਂ ਕਿਰਪਾਨਾਂ ਉਤਾਰ ਲਈਆਂ ਜਾਂਦੀਆਂ ਸਨ। ਇਸ ਗੁਰਦੁਆਰੇ ਅੰਦਰ ਇੱਕ ਸਿੰਧੀ ਯਾਤਰੂ ਦੀ ਨਾਬਾਲਗ ਲੜਕੀ ਦੀ ਪੱਤ ਲੁੱਟੀ ਗਈ। ਜ਼ਿਲ੍ਹਾ ਲਾਇਲਪੁਰ ਤੋਂ ਯਾਤਰਾ ਲਈ ਆਈਆਂ ਛੇ ਬੀਬੀਆਂ ਨਾਲ ਵੀ ਇਸ ਪ੍ਰਕਾਰ ਦਾ ਸਲੂਕ ਕੀਤਾ ਗਿਆ। ਮਹੰਤ ਨਰੈਣ ਦਾਸ ਇਕ ਪਾਸੇ ਪੰਥਕ ਮੁਖੀਆਂ ਨਾਲ ਗੱਲਬਾਤ ਕਰ ਰਿਹਾ ਸੀ ਪਰ ਦੂਜੇ ਪਾਸੇ ਪੰਥਕ ਮੁਖੀਆਂ ਨੂੰ ਖਤਮ ਕਰਨ ਦੀਆਂ ਘਾੜਤਾਂ ਘੜ ਰਿਹਾ ਸੀ। ਮਹੰਤ ਨਰੈਣ ਦਾਸ ਨੇ ੧੪ ਅਤੇ ੧੫ ਫਰਵਰੀ ਦੀ ਰਾਤ ਨੂੰ ਕੁਝ ਮਹੰਤਾਂ ਨਾਲ ਰਾਮ ਗਲੀ ਸਥਿਤ ਆਪਣੀ ਰਿਹਾਇਸ਼ ਉੱਤੇ ਇਕ ਗੁਪਤ ਮੀਟਿੰਗ ਕੀਤੀ। ਇਸ ਮੀਟਿੰਗ ਵਿਚ ਕੁਝ ਬਦਮਾਸ਼ਾਂ ਨੇ ਮਹੰਤ ਨਾਲ ਇਹ ਸੌਦਾ ਤੈਅ ਕੀਤਾ ਕਿ ਉਹ ੬ ਮਾਰਚ ਨੂੰ ੧੨ ਕਾਤਲ ਭਗੌੜੇ ਨਨਕਾਣਾ ਸਾਹਿਬ ਭੇਜਣਗੇ ਜੋ ਉੱਥੇ ਮੌਜੂਦ ਸਿੱਖਾਂ ਉੱਪਰ ਅਚਾਨਕ ਹਮਲਾ ਕਰ ਕੇ ਉਨ੍ਹਾਂ ਸਾਰਿਆਂ ਨੂੰ ਕਤਲ ਕਰ ਕੇ ਉੱਥੋਂ ਭੱਜ ਜਾਣਗੇ। ਇਸ ਕੰਮ ਬਦਲੇ ਮਹੰਤ ਉਨ੍ਹਾਂ ਨੂੰ ਡੇਢ ਲੱਖ ਰੁਪਿਆ ਦੇਵੇਗਾ।

ਮਹੰਤ ਨਰੈਣ ਦਾਸ ਦੀ ਯੋਜਨਾ ਬਾਰੇ ਜਥੇਦਾਰ ਕਰਤਾਰ ਸਿੰਘ ਝੱਬਰ ਤੇ ਉਨ੍ਹਾਂ ਦੇ ਸਾਥੀਆਂ ਨੂੰ ਰਿਪੋਰਟ ਮਿਲੀ ਤਾਂ ਉਨ੍ਹਾਂ ਦੀਆਂ ਅੱਖਾਂ ਖੁਲ੍ਹ ਗਈਆਂ ਅਤੇ ਇਸ ਉਪਰੰਤ ਜਥੇਦਾਰ ਝੱਬਰ ਗੱਡੀ ਚੜ੍ਹ ਕੇ ਸਿੱਧੇ ਚੂਹੜਕਾਣੇ ਗੁਰਦੁਆਰਾ ਖਰਾ ਸੌਦਾ ਪਹੁੰਚੇ। ਆਪ ਜੀ ਨੇ ਜਥੇ ਦੇ ਮੁਖੀ ਸਿੰਘਾਂ ਨੂੰ ਸਾਰੀ ਗੱਲ ਦੱਸੀ ਅਤੇ ਪ੍ਰੋਗਰਾਮ ਬਣਾਇਆ ਕਿ ੧੯ ਤੇ ੨੦ ਫਰਵਰੀ ਨੂੰ ਜਦੋਂ ਲਾਹੌਰ ਵਿਚ ਸਨਾਤਨ ਸਿੱਖ ਕਾਨਫਰੰਸ ਹੋਣੀ ਹੈ, ਜਿਸ ਵਿਚ ਮਹੰਤ ਨਰੈਣ ਦਾਸ ਨੇ ਜਾਣਾ ਹੈ, ਗੁਰਦੁਆਰਾ ਜਨਮ-ਅਸਥਾਨ 'ਤੇ ਕਬਜ਼ਾ ਕਰਨ ਦਾ ਚੰਗਾ ਮੌਕਾ ਹੋਵੇਗਾ। ਇਸ ਬਾਰੇ ਖਾਲਸਾ ਦੀਵਾਨ ਦੇ ਮੁਖੀਆਂ ਭਾਈ ਲਛਮਣ ਸਿੰਘ, ਟਹਿਲ ਸਿੰਘ ਆਦਿ ਅਤੇ ਲਾਇਲਪੁਰ ਤੋਂ ਭਾਈ ਬੂਟਾ ਸਿੰਘ ਚੱਕ ਨੰਬਰ ੨੦੪ ਅਤੇ ਸੰਤ ਤੇਜਾ ਸਿੰਘ, ਜੋ ਦੋਵੇਂ ਨਨਕਾਣਾ ਸਾਹਿਬ ਦੇ ਕਬਜ਼ੇ ਸਮੇਂ ਸਾਥ ਦੇਣ ਲਈ ਕਿਹਾ ਕਰਦੇ ਸਨ, ਨਾਲ ਫੈਸਲਾ ਹੋਇਆ ਕਿ ੧੦ ਫੱਗਣ ਮੁਤਾਬਿਕ ੨੦ ਫਰਵਰੀ, ੧੯੨੧ ਈ. ਨੂੰ ਪੰਜ ਕੁ ਹਜ਼ਾਰ ਸਿੰਘਾਂ ਦਾ ਜਥਾ ਸੂਰਜ ਨਿਕਲਣ ਤੋਂ ਪਹਿਲਾਂ-ਪਹਿਲਾਂ ਗੁਰਦੁਆਰਾ ਸਾਹਿਬ ਜਨਮ-ਅਸਥਾਨ ਨਨਕਾਣਾ ਸਾਹਿਬ ਪਹੁੰਚ ਜਾਵੇ। ਭਾਈ ਲਛਮਣ ਸਿੰਘ ਜੀ ਦੇ ਜਥੇ ਨੇ ਧਾਰੋਵਾਲ ਤੋਂ ਚੱਲ ਕੇ ਝੱਬਰ ਦੇ ਜਥੇ ਨੂੰ ਨਨਕਾਣਾ ਸਾਹਿਬ ਤੋਂ

ਪੰਜ ਮੀਲ ਦੀ ਵਿਥ 'ਤੇ ਚੰਦਰ ਕੋਟ ਦੀ ਝਾਲ 'ਤੇ ਮਿਲਣਾ ਸੀ ਅਤੇ ਲਾਇਲਪੁਰ ਤੋਂ ਆਏ ਸਿੰਘਾਂ ਨੇ ਇਨ੍ਹਾਂ ਨੂੰ ੨੦ ਫ਼ਰਵਰੀ ਸਵੇਰੇ ੪:੦੦ ਵਜੇ ਨਨਕਾਣਾ ਸਾਹਿਬ ਦੇ ਨੇੜੇ ਭੱਠਿਆਂ 'ਤੇ ਮਿਲਣਾ ਸੀ ਅਤੇ ਇਨ੍ਹਾਂ ਸਾਰਿਆਂ ਨੇ ਗੁਰਦੁਆਰਾ ਜਨਮ-ਅਸਥਾਨ ਸਵੇਰੇ ਪੰਜ ਵਜੇ ਪਹੁੰਚਣਾ ਸੀ।

ਭਾਵੇਂ ਇਹ ਫੈਸਲਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਗੁਪਤ ਰੱਖਿਆ ਗਿਆ, ਪਰ ਮਾਸਟਰ ਤਾਰਾ ਸਿੰਘ ਅਤੇ ਸਰਦਾਰ ਤੇਜਾ ਸਿੰਘ ਸਮੁੰਦਰੀ ਜੋ ੧੮ ਫਰਵਰੀ ਨੂੰ ਲਾਇਲਪੁਰ ਆਏ ਹੋਏ ਸਨ, ਨੂੰ ਇਸ ਤਿਆਰੀ ਦਾ ਪਤਾ ਲੱਗ ਗਿਆ। ਉਨ੍ਹਾਂ ਦੀ ਗੱਡੀ ਲਾਇਲਪੁਰ ਤੋਂ ਲਾਹੌਰ ਜਾਂਦਿਆਂ ੧੯ ਫਰਵਰੀ ਨੂੰ ਸਵੇਰੇ ੫:੦੦ ਵਜੇ ਚੂਹੜਕਾਣੇ ਤੋਂ ਲੰਘੀ। ਉੱਥੋਂ ਸਟੇਸ਼ਨ ਤੋਂ ਉਨ੍ਹਾਂ ਦੇ ਜਥੇਦਾਰ ਝੱਬਰ ਨੂੰ ਸੁਨੇਹਾ ਭੇਜ ਕੇ ਜਥਾ ਨਨਕਾਣਾ ਸਾਹਿਬ ਲੈ ਜਾਣ ਤੋਂ ਰੋਕਿਆ।

ਮਾਸਟਰ ਤਾਰਾ ਸਿੰਘ ਅਤੇ ਸ. ਤੇਜਾ ਸਿੰਘ ਸਮੁੰਦਰੀ ਨੇ ਲਾਹੌਰ ਪਹੁੰਚ ਕੇ ਉੱਥੋਂ ਭਾਈ ਦਲੀਪ ਸਿੰਘ ਸਾਂਗੇਵਾਲ ਅਤੇ ਸ. ਜਸਵੰਤ ਸਿੰਘ 'ਝਬਾਲ' ਨੂੰ ਚੂਹੜਕਾਣੇ ਭੇਜਿਆ ਅਤੇ ਹਦਾਇਤ ਕੀਤੀ ਕਿ ਝੱਬਰ ੨੦ ਫਰਵਰੀ ਨੂੰ ਜਥੇ ਲੈ ਕੇ ਨਨਕਾਣਾ ਸਾਹਿਬ ਨਹੀਂ ਜਾਵੇਗਾ। ਜਦ ਇਹ ਸਿੰਘ ਚੂਹੜਕਾਣੇ ਪੁੱਜੇ, ਉਸ ਸਮੇਂ ਤਕ ਸੰਤ ਤੇਜਾ ਸਿੰਘ ਦੇ ੬੦ ਸਿੰਘਾਂ ਦਾ ਜਥਾ ਵੀ ਇੱਥੇ ਪੁੱਜ ਚੁੱਕਾ ਸੀ। ਇਨ੍ਹਾਂ ਨੇ ਰਾਤ ਪੈਣ 'ਤੇ ਇੱਥੋਂ ਨਨਕਾਣਾ ਸਾਹਿਬ ਵੱਲ ਮਾਰਚ ਕਰਨਾ ਸੀ। ਕਾਫੀ ਸੋਚ ਵਿਚਾਰ ਕਰਨ ਉਪਰੰਤ ਜਥੇ ਨੂੰ ਰੋਕ ਲੈਣ ਦਾ ਫੈਸਲਾ ਹੋਇਆ।

ਦੂਜੇ ਜਥਿਆਂ ਨੂੰ ਰੋਕਣ ਲਈ ੬ ਸਿੰਘਾਂ ਦੇ ਦਸਤਖਤਾਂ ਹੇਠ ਇੱਕ ਚਿੱਠੀ ਲਿਖੀ ਗਈ। ਭਾਈ ਦਲੀਪ ਸਿੰਘ ਨੇ ਭਾਈ ਲਛਮਣ ਸਿੰਘ ਧਾਰੋਵਾਲੀ ਅਤੇ ਭਾਈ ਟਹਿਲ ਸਿੰਘ ਦੇ ਜਥਿਆਂ ਨੂੰ ਲੱਭ ਕੇ ਰੋਕਣ ਦੀ ਜ਼ਿੰਮੇਵਾਰੀ ਆਪਣੇ ਸਿਰ ਲਈ। ਭਾਈ ਦਲੀਪ ਸਿੰਘ ਇਨ੍ਹਾਂ ਜਥਿਆਂ ਨੂੰ ਲੱਭਣ ਲਈ ਸਾਰੀ ਰਾਤ ਫਿਰਦਾ ਰਿਹਾ ਪਰ ਕਿਸੇ ਵੀ ਜਥੇ ਨਾਲ ਮਿਲਾਪ ਨਾ ਹੋ ਸਕਿਆ। ਉੱਥੋਂ ਉਸ ਨੇ ਭਾਈ ਵਰਿਆਮ ਸਿੰਘ ਨੂੰ ਚਿੱਠੀ ਦੇ ਕੇ ਭਾਈ ਲਛਮਣ ਸਿੰਘ ਦੇ ਜਥੇ ਨੂੰ ਰੋਕਣ ਲਈ ਭੇਜਿਆ। ਇਹ ਸਿੰਘ ਚੰਦਰ ਕੋਟ ਅਤੇ ਉਸ ਤੋਂ ਅੱਗੇ ਕਈ ਥਾਵਾਂ 'ਤੇ ਸਾਰੀ ਰਾਤ ਜਥੇ ਨੂੰ ਭਾਲਣ ਵਿਚ ਲੱਗੇ ਰਹੇ। ਜੋ ਜਥੇ ਜਾਂ ਇਕੱਲੇ ਦੁਕੱਲੇ ਸਿੰਘ ਮਿਲੇ ਉਨ੍ਹਾਂ ਨੂੰ ਨਨਕਾਣਾ ਸਾਹਿਬ ਜਾਣ ਤੋਂ ਰੋਕਿਆ ਪਰੰਤੂ ਭਾਈ ਲਛਮਣ ਸਿੰਘ ਦਾ ਜਥਾ ਇਨ੍ਹਾਂ ਨੂੰ ਨਾ ਮਿਲਿਆ। ਇਹ ਸਿੰਘ ਅੰਮ੍ਰਿਤ ਵੇਲੇ ਚਾਰ ਵਜੇ ਦੇ ਕਰੀਬ ਨਨਕਾਣਾ ਸਾਹਿਬ ਪਹੁੰਚ ਗਏ। ਇੱਥੇ ਵੀ ਜਥੇ ਦੇ ਆਉਣ ਬਾਰੇ ਕੋਈ ਜਾਣਕਾਰੀ ਨਹੀਂ ਸੀ। ਅਖੀਰ ਭਾਈ ਦਲੀਪ ਸਿੰਘ ਜੀ ਸਾਰੀ ਰਾਤ ਦੇ ਸਫ਼ਰ ਤੇ ਉਨੀਂਦਰੇ ਅਤੇ ਥੱਕੇ ਹੋਏ ਸਰਦਾਰ ਉੱਤਮ ਸਿੰਘ ਦੇ ਕਾਰਖਾਨੇ ਗਏ ਅਤੇ ਉੱਥੋਂ ਭਾਈ ਵਰਿਆਮ ਸਿੰਘ ਭੋਜੀਆਂ ਵਾਲੇ ਨੂੰ ਚਿੱਠੀ ਦੇ ਕੇ ਜਥੇ ਨੂੰ ਜਨਮ-ਅਸਥਾਨ ਜਾਣ ਤੋਂ ਰੋਕਣ ਲਈ ਭੇਜਿਆ ਤਾਂ ਜੋ ਜਥੇ ਦੀ ਭਾਲ ਕਰ ਕੇ ਜਥੇ ਨੂੰ ਚਿੱਠੀ ਦੇ ਦਿੱਤੀ ਜਾਵੇ।

ਭਾਈ ਲਛਮਣ ਸਿੰਘ ਅਤੇ ਭਾਈ ਟਹਿਲ ਸਿੰਘ ਦਾ ਜਥਾ ਨਨਕਾਣਾ ਸਾਹਿਬ ਤਹਿਸੀਲ ਕੋਲ ਪਹੁੰਚ ਚੁੱਕਿਆ ਸੀ। ਭਾਈ ਟਹਿਲ ਸਿੰਘ ਅਤੇ ਭਾਈ ਲਛਮਣ ਸਿੰਘ ਨੇ ਇੱਥੋਂ ਜਥਾ ਵਾਪਸ ਮੋੜਨ ਤੋਂ ਇਨਕਾਰ ਕਰ ਦਿੱਤਾ। ਭਾਈ ਲਛਮਣ ਸਿੰਘ ਜੀ ਨੇ ਸਾਰੇ ਸਿੰਘਾਂ ਕੋਲੋਂ ਹੱਥ ਨਾ ਚੁੱਕਣ ਅਤੇ ਸ਼ਾਂਤਮਈ ਰਹਿੰਦੇ ਹੋਏ ਸ਼ਹੀਦੀ ਪ੍ਰਾਪਤ ਕਰਨ ਦਾ ਪ੍ਰਣ ਲਿਆ ਸੀ। ਗੁਰਦੁਆਰਾ ਸਾਹਿਬ ਦੇ ਨੇੜੇ ਇਹ ਪ੍ਰਣ ਫਿਰ ਦੁਹਰਾਇਆ ਗਿਆ ਅਤੇ ਭਾਈ ਲਛਮਣ ਸਿੰਘ ਜੀ ਦੀ ਸਿੰਘਣੀ ਬੀਬੀ ਇੰਦਰ ਕੌਰ ਅਤੇ ਹੋਰ ਬੀਬੀਆਂ ਜੋ ਸ਼ੁਰੂ ਤੋਂ ਹੀ ਜਥੇ ਦੇ ਨਾਲ ਆਈਆਂ ਸਨ ਨੂੰ ਭਾਈ ਹਾਕਮ ਸਿੰਘ ਨਾਲ ਗੁਰਦੁਆਰਾ ਤੰਬੂ ਸਾਹਿਬ ਵੱਲ ਭੇਜ ਦਿੱਤਾ। ਇਸ ਸਮੇਂ ਭਾਈ ਟਹਿਲ ਸਿੰਘ ਜੀ ਨੇ ਆਪਣੀ ਜੇਬ ਵਿੱਚੋਂ ੧੮ ਰੁਪਏ ਕੱਢ ਕੇ ਬੀਬੀ ਇੰਦਰ ਕੌਰ ਨੂੰ ਦਿੰਦੇ ਹੋਏ ਕਿਹਾ ਕਿ ਤੁਹਾਡੇ ਵਰਗੀਆਂ ਭੈਣਾਂ ਸ਼ਹੀਦੀ ਪਿੱਛੋਂ ਸਾਡੇ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾ ਦੇਣਗੀਆਂ।

ਜਥੇ ਵਿਚ ਸ਼ਾਮਿਲ ਸਿੰਘਾਂ ਨੇ ਆਪਣੀਆਂ ਜਾਨਾਂ ਵਾਰਨ ਲਈ ਕੀਤੀ ਅਰਦਾਸ ਨੂੰ ਪੂਰਾ ਕਰਨ ਲਈ ਗੁਰਦੁਆਰਾ ਸਾਹਿਬ ਵੱਲ ਮਾਰਚ ਕੀਤਾ। ਗੁਰਦੁਆਰਾ ਸਾਹਿਬ ਅੰਦਰ ਦਾਖ਼ਲ ਹੋ ਕੇ ਭਾਈ ਲਛਮਣ ਸਿੰਘ ਮਹਾਰਾਜ ਦੀ ਤਾਬਿਆ ਬੈਠ ਗਏ। ਸਿੰਘਾਂ ਨੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦਿੱਤਾ।

ਮਹੰਤ ਨਰੈਣ ਦਾਸ ਉਸ ਸਮੇਂ ਗੁਰਦੁਆਰੇ ਦੇ ਲਹਿੰਦੇ ਤੇ ਦੱਖਣ ਦੀ ਗੁੱਠ ਵਾਲੇ ਮਕਾਨ (ਮਹਿਮਾਨ ਖਾਨੇ) ਦੇ ਚੁਬਾਰੇ ਵਿੱਚੋਂ ਇਸ ਸਾਰੇ ਕੌਤਕ ਨੂੰ ਵੇਖ ਰਿਹਾ ਸੀ। ਉਸ ਨੇ ਰਾਂਝਾ, ਰਿਹਾਣਾ, ਮਾਛੀ ਅਤੇ ਕਈ ਕਾਤਲ ਪਠਾਣ ਗੁੰਡੇ ਉੱਥੇ ਪਹਿਲਾਂ ਹੀ ਇਕੱਠੇ ਕੀਤੇ ਹੋਏ ਸਨ। ਮਹੰਤ ਨੇ ਉਨ੍ਹਾਂ ਬਦਮਾਸ਼ਾਂ ਨੂੰ ਕਾਰਵਾਈ ਸ਼ੁਰੂ ਕਰਨ ਦਾ ਹੁਕਮ ਦਿੱਤਾ। ਥੋੜੇ ਜਿਹੇ ਸਮੇਂ ਵਿਚ ਹੀ ਉਨ੍ਹਾਂ ਨੇ ਗੁਰਦੁਆਰਾ ਸਾਹਿਬ ਅੰਦਰ ਦਾਖ਼ਲ ਹੋਏ ਸਿੰਘਾਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ।

ਭਾਈ ਲਛਮਣ ਸਿੰਘ ਜੀ ਨੂੰ ਮਹਾਰਾਜ ਦੀ ਤਾਬਿਆ ਬੈਠਿਆਂ ਗੋਲੀਆਂ ਲੱਗੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਵੀ ਗੋਲੀਆਂ ਨਾਲ ਛਨਣੀ-ਛਨਣੀ ਕਰ ਦਿੱਤਾ। ਗੋਲੀਆਂ ਦੀ ਅਵਾਜ਼ ਸੁਣ ਕੇ ਭਾਈ ਦਲੀਪ ਸਿੰਘ ਅਤੇ ਭਾਈ ਵਰਿਆਮ ਸਿੰਘ ਜੋ ਭਾਈ ਉੱਤਮ ਸਿੰਘ ਦੇ ਕਾਰਖਾਨੇ ਵਿਚ ਸਨ, ਕਾਰਖਾਨੇ ਤੋਂ ਗੁਰਦੁਆਰਾ ਸਾਹਿਬ ਵੱਲ ਦੌੜੇ। ਮਹੰਤ ਨੇ ਇਨ੍ਹਾਂ ਦੋਹਾਂ ਨੂੰ ਆਪਣੀ ਪਸਤੌਲ ਨਾਲ ਗੇਟ ਦੇ ਬਾਹਰ ਹੀ ਸ਼ਹੀਦ ਕਰ ਦਿੱਤਾ ਅਤੇ ਇਨ੍ਹਾਂ ਦੋਹਾਂ ਦੀਆਂ ਲਾਸ਼ਾਂ ਨੇੜੇ ਹੀ ਭਾਂਡਿਆਂ ਦੀ ਜਲ ਰਹੀ ਆਵੀ ਵਿਚ ਸੁਟਵਾ ਦਿੱਤੀਆਂ। ਮਹੰਤ ਦੇ ਗੁੰਡਿਆਂ ਨੇ ਛੱਤ ਤੋਂ ਹੇਠਾਂ ਉਤਰ ਕੇ ਗੋਲੀਆਂ ਦਾਗਣੀਆਂ ਸ਼ੁਰੂ ਕਰ ਦਿੱਤੀਆਂ। ਫਿਰ ਇਨ੍ਹਾਂ ਸ਼ਹੀਦ ਅਤੇ ਜ਼ਖ਼ਮੀ ਸਿੰਘਾਂ ਦੀਆਂ ਲਾਸ਼ਾਂ ਦੇ ਢੇਰ ਲਗਾ ਕੇ ਉੱਪਰ ਲੱਕੜ ਬਾਲਣ ਅਤੇ ਮਿੱਟੀ ਦਾ ਤੇਲ ਪਾ ਕੇ ਮਾਮਲਾ ਗਾਇਬ ਕਰਨ ਦੇ ਖਿਆਲ ਨਾਲ ਇਨ੍ਹਾਂ ਨੂੰ ਅੱਗ ਲਗਾ ਦਿੱਤੀ।

ਇਸ ਸਾਕੇ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਦੂਰ ਨੇੜੇ ਫੈਲ ਗਈ। ਇਸ ਭਿਆਨਕ ਸਾਕੇ ਦੀਆਂ ਖ਼ਬਰਾਂ ਪੰਜਾਬ ਸਰਕਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ਼ ਖਾਲਸਾ ਦੀਵਾਨ, ਅਕਾਲੀ ਜਥਾ ਖਰਾ ਸੌਦਾ ਬਾਰ ਅਤੇ ਕਈ ਪੰਥਕ ਮੁਖੀਆਂ ਨੂੰ ਤਾਰ ਰਾਹੀਂ ਭੇਜੀਆਂ ਗਈਆਂ। ਤਾਰਾਂ ਦੇਣ ਦਾ ਕੰਮ ਸ. ਉੱਤਮ ਸਿੰਘ ਕਾਰਖਾਨੇ ਵਾਲੇ ਅਤੇ ਸਟੇਸ਼ਨ ਮਾਸਟਰ ਸ. ਕਰਮ ਸਿੰਘ ਨੇ ਕੀਤਾ। ਇਸ ਸਾਕੇ ਤੋਂ ਬਾਅਦ ਗੁਰਦੁਆਰਾ ਸਾਹਿਬ ਉੱਪਰ ਗੋਰਾ ਫੌਜ ਨੇ ਕਬਜ਼ਾ ਕਰ ਲਿਆ। ਭਾਈ ਕਰਤਾਰ ਸਿੰਘ 'ਝੱਬਰ' ੨੧ ਫਰਵਰੀ, ੧੯੨੧ ਈ. ਨੂੰ ੨੨੦੦ ਮਰਜੀਵੜੇ ਸਿੰਘਾਂ ਦੇ ਜਥੇ ਨਾਲ ਨਨਕਾਣਾ ਸਾਹਿਬ ਪਹੁੰਚੇ। ਭਾਈ ਕਰਤਾਰ ਸਿੰਘ 'ਝੱਬਰ ਸਿੰਘਾਂ ਦੇ ਜਥੇ ਸਮੇਤ ਗੋਰਾ ਫੌਜ ਨਾਲ ਟੱਕਰ ਲੈਣ ਲਈ ਅੱਗੇ ਵਧੇ ਪਰ ਉੱਥੇ ਮੌਜੂਦ ਪੁਲਿਸ ਜਰਨੈਲ, ਅੰਗਰੇਜ਼ ਕਮਿਸ਼ਨਰ ਅਤੇ ਡੀ. ਸੀ. ਆਦਿ ਨੇ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਹੋਇਆ ਗੁਰਦੁਆਰਾ ਸਾਹਿਬ ਦੀਆਂ ਚਾਬੀਆਂ ਜਥੇਦਾਰ ਕਰਤਾਰ ਸਿੰਘ 'ਝੱਬਰ' ਹਵਾਲੇ ਕਰ ਦਿੱਤੀਆਂ ਅਤੇ ਗੋਰਾ ਫੌਜ ਨੂੰ ਉੱਥੋਂ ਹਟਾ ਲਿਆ ਗਿਆ। ਅਗਲੇ ਦਿਨ ਪੰਥਕ ਨੇਤਾ ਅਤੇ ਸਰਕਾਰ ਦੇ ਵੱਡੇ ਅਫ਼ਸਰ ਨਨਕਾਣਾ ਸਾਹਿਬ ਪਹੁੰਚ ਗਏ। ਇਸ ਸਾਕੇ ਦੌਰਾਨ ੧੩੦ ਦੇ ਕਰੀਬ ਸਿੰਘਾਂ ਨੇ ਭਾਈ ਲਛਮਣ ਸਿੰਘ ਅਤੇ ਭਾਈ ਟਹਿਲ ਸਿੰਘ ਦੀ ਜਥੇਦਾਰੀ ਹੇਠ ਆਪਣੇ ਪ੍ਰਾਣਾਂ ਦੀ ਅਹੂਤੀ ਦੇ ਕੇ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਪਵਿੱਤਰ ਜਨਮ-ਅਸਥਾਨ ਨੂੰ ਸਿੱਖ ਪੰਥ ਦੇ ਹਵਾਲੇ ਕਰਵਾਇਆ।

■

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਸ਼ਹੀਦ ਭਾਈ ਸਤਵੰਤ ਸਿੰਘ ਤੇ ਸ਼ਹੀਦ ਭਾਈ ਕੇਹਰ ਸਿੰਘ ਜੀ ਦੀ ਬਰਸੀ ਮਨਾਈ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸਮੂਹ 'ਚ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਸ਼ਹੀਦ ਭਾਈ ਸਤਵੰਤ ਸਿੰਘ ਅਤੇ ਸ਼ਹੀਦ ਭਾਈ ਕੇਹਰ ਸਿੰਘ ਜੀ ਦੀ ਬਰਸੀ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਗੁਰਦੇਵ ਸਿੰਘ ਖ਼ਾਲਸਾ ਦੇ ਜਥੇ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਸੰਗਤ ਨੂੰ ਸੰਬੋਧਨ ਕਰਦਿਆਂ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ ਨੇ ਕਿਹਾ ਕਿ ਕੌਮ ਲਈ ਆਪਾ ਵਾਰਨ ਵਾਲੇ ਸ਼ਹੀਦਾਂ ਨੂੰ ਯਾਦ ਕਰਨਾ ਸਾਡਾ ਕੌਮੀ ਫ਼ਰਜ਼ ਹੈ। ਉਨ੍ਹਾਂ ਕਿਹਾ ਕਿ ੧੯੮੪ 'ਚ ਤੱਤਕਾਲੀ ਕਾਂਗਰਸ ਸਰਕਾਰ ਨੇ ਫ਼ੌਜੀ ਹਮਲਾ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ-ਢੇਰੀ ਕੀਤਾ ਤੇ ਅਨੇਕਾਂ ਬੇਦੋਸ਼ੀਆਂ ਸੰਗਤਾਂ ਨੂੰ ਸ਼ਹੀਦ ਕੀਤਾ। ਭਾਈ ਸਤਵੰਤ ਸਿੰਘ, ਭਾਈ ਬੇਅੰਤ ਸਿੰਘ ਤੇ ਭਾਈ ਕੇਹਰ ਸਿੰਘ ਨੇ ਇਸ ਦਾ ਬਦਲਾ ਲੈਂਦਿਆਂ ਸਿੱਖ ਕੌਮ ਦਾ ਸਿਰ ਉੱਚਾ ਕੀਤਾ ਅਤੇ ਸ਼ਹਾਦਤ ਪ੍ਰਾਪਤ ਕੀਤੀ। ਉਨ੍ਹਾਂ ਕਿਹਾ ਕਿ ਇਹ ਕੌਮ ਦੇ ਮਹਾਨ ਸ਼ਹੀਦ ਹਨ, ਜਿਨ੍ਹਾਂ ਨੂੰ ਸਿੱਖ ਕੌਮ ਹਮੇਸ਼ਾ ਯਾਦ ਰੱਖੇਗੀ। ਸਮਾਗਮ ਦੌਰਾਨ ਸ਼ਹੀਦ ਭਾਈ ਸਤਵੰਤ ਸਿੰਘ ਦੇ ਭਰਾ ਭਾਈ ਵਰਿਆਮ ਸਿੰਘ ਤੇ ਹੋਰ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ ਤੇ ਸਕੱਤਰ ਸ. ਪ੍ਰਤਾਪ ਸਿੰਘ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਪਾਰਲੀਮੈਂਟ ਸ. ਸਿਮਰਨਜੀਤ ਸਿੰਘ ਮਾਨ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਪ੍ਰੀਤਪਾਲ ਸਿੰਘ, ਮੀਤ ਸਕੱਤਰ ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਮੈਨੇਜਰ ਸ. ਬਘੇਲ ਸਿੰਘ, ਸ. ਜਗਤਾਰ ਸਿੰਘ, ਸ. ਇਕਬਾਲ ਸਿੰਘ ਮੁਖੀ, ਦਲ ਖਾਲਸਾ ਦੇ ਆਗੂ ਸ. ਕੰਵਲਪਾਲ ਸਿੰਘ, ਪ੍ਰੋ. ਬਲਜਿੰਦਰ ਸਿੰਘ, ਸ. ਜਸਕਰਨ ਸਿੰਘ ਕਾਹਨ ਸਿੰਘ ਵਾਲਾ, ਸ. ਉਪਕਾਰ ਸਿੰਘ ਸੰਧੂ, ਭਾਈ ਮੋਹਕਮ ਸਿੰਘ, ਸ. ਬਲਵੰਤ ਸਿੰਘ ਗੋਪਾਲਾ, ਸ. ਜਰਨੈਲ ਸਿੰਘ ਸਖੀਰਾ ਸਮੇਤ ਸੰਗਤਾਂ ਮੌਜੂਦ ਸਨ।੬ ਜਨਵਰੀ

# ਸੁਲਤਾਨਪੁਰ ਲੋਧੀ ਦੇ ਗੁ: ਸਾਹਿਬ 'ਤੇ ਗੋਲੀ ਚਲਾਉਣ ਦੀ ਘਟਨਾ ਲਈ ਜਾਂਚ ਕਮੇਟੀ ਨੇ ਮੁੱਖ ਮੰਤਰੀ ਨੂੰ ਠਹਿਰਾਇਆ ਜ਼ੁੰਮੇਵਾਰ

## ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਜਾਂਚ ਕਮੇਟੀ ਦੀ ਰਿਪੋਰਟ ਕੀਤੀ ਜਨਤਕ

ਅੰਮ੍ਰਿਤਸਰ- ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਪਿਛਲੇ ਦਿਨੀਂ ਵਾਪਰੇ ਗੋਲੀ ਕਾਂਡ ਅਤੇ ਮਰਯਾਦਾ ਦੇ ਨਿਰਾਦਰ ਦੀ ਘਟਨਾ ਲਈ ਸ਼੍ਰੋਮਣੀ ਕਮੇਟੀ ਵੱਲੋਂ ਗਠਤ ਕੀਤੀ ਜਾਂਚ ਕਮੇਟੀ ਨੇ ਆਪਣੀ ਰਿਪੋਰਟ ਵਿਚ ਸਿੱਧੇ ਤੌਰ 'ਤੇ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਨੂੰ ਜ਼ੁੰਮੇਵਾਰ ਠਹਿਰਾਇਆ ਹੈ। ਅੱਜ ਇਥੇ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਜਾਂਚ ਰਿਪੋਰਟ ਜਨਤਕ ਕਰਨ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਜਿਨ੍ਹਾਂ ਪਾਸ ਗ੍ਰਹਿ ਵਿਭਾਗ ਵੀ ਹੈ, ਪੜਤਾਲੀਆ ਰਿਪੋਰਟ ਅਨੁਸਾਰ ਸਾਰੇ ਮਾਮਲੇ ਦੇ ਮੁੱਖ ਦੋਸ਼ੀ ਬਣਦੇ ਹਨ।

ਐਡਵੋਕੇਟ ਧਾਮੀ ਨੇ ਕਿਹਾ ਕਿ ੨੩ ਨਵੰਬਰ ੨੦੨੩ ਨੂੰ ਸੁਲਤਾਨਪੁਰ ਲੋਧੀ ਦੇ ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਦੀ ਘਟਨਾ ਬਾਰੇ ਮੁਕੰਮਲ ਰਿਪੋਰਟ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਆਦੇਸ਼ ਕੀਤੇ ਗਏ ਸਨ, ਜਿਸ ਅਨੁਸਾਰ ਬਣਾਈ ਗਈ ਪੰਜ ਮੈਂਬਰੀ ਕਮੇਟੀ ਨੇ ਆਪਣੀ ਰਿਪੋਰਟ ਦਿੱਤੀ ਹੈ। ਉਨ੍ਹਾਂ ਕਿਹਾ ਕਿ ਗਠਤ ਕੀਤੀ ਗਈ ਜਾਂਚ ਕਮੇਟੀ ਵਿਚ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਕੁਲਵੰਤ ਸਿੰਘ ਮੰਨਣ, ਬੀਬੀ ਗੁਰਪ੍ਰੀਤ ਕੌਰ, ਸ. ਜਰਨੈਲ ਸਿੰਘ ਡੋਗਰਾਂਵਾਲਾ ਅਤੇ ਸ. ਗੁਰਿੰਦਰ ਸਿੰਘ ਮਥਰੇਵਾਲ ਵਧੀਕ ਸਕੱਤਰ (ਕੋਆਰਡੀਨੇਟਰ) ਸ਼ਾਮਲ ਸਨ। ਇਸ ਕਮੇਟੀ ਨੇ ਆਪਣੀ ਜਾਂਚ ਦੌਰਾਨ ਚਸ਼ਮਦੀਦ ਗਵਾਹਾਂ, ਨਿਹੰਗ ਜਥੇਬੰਦੀਆਂ ਦੇ ਮੁਖੀਆਂ, ਮੀਡੀਆ ਕਰਮੀਆਂ, ਗੁਰਦੁਆਰਾ ਸਾਹਿਬ ਦੇ ਸੇਵਾਦਾਰਾਂ ਅਤੇ ਪ੍ਰਤੱਖ ਦਰਸ਼ੀਆਂ ਦੇ ਬਿਆਨ ਕਲਮਬੰਦ ਕੀਤੇ ਹਨ। ਬਿਆਨਾਂ ਤੋਂ ਸਾਹਮਣੇ ਆਇਆ ਹੈ ਕਿ ਗੁਰਦੁਆਰਾ ਸਾਹਿਬ ਵਿਖੇ ਗੋਲੀ ਚਲਾਉਣ ਦੀ ਕੋਈ ਲੋੜ ਨਹੀਂ ਸੀ ਅਤੇ ਗੋਲੀ ਚਲਾਉਣ ਤੋਂ ਪਹਿਲਾਂ ਕੋਈ ਵੀ ਵਾਰਨਿੰਗ ਨਹੀਂ ਦਿੱਤੀ ਗਈ। ਪੁਲਿਸ ਨੇ ਕੇਵਲ ਇਕਤਰਫ਼ਾ ਹੀ ਗੋਲੀਆਂ ਚਲਾਈਆਂ, ਜਦਕਿ ਗੁਰਦੁਆਰਾ ਸਾਹਿਬ ਦੇ ਅੰਦਰ ਕਿਸੇ ਕਿਸਮ ਦੇ ਜੁਲਮ ਜਾਂ ਝਗੜੇ ਦੇ ਸੰਕੇਤ ਨਹੀਂ ਮਿਲਦੇ। ਗੁਰਦੁਆਰਾ ਸਾਹਿਬ ਅੰਦਰ ਸ੍ਰੀ ਅਖੰਡ ਪਾਠ ਸਾਹਿਬ ਚੱਲ ਰਿਹਾ ਸੀ, ਜਿਥੇ ਗੋਲੀਬਾਰੀ, ਅੱਥਰੂ ਗੈਸ ਅਤੇ ਗੁਰਦੁਆਰਾ ਸਾਹਿਬ ਅੰਦਰ ਜੁੱਤੀਆਂ ਸਮੇਤ ਪੁਲਿਸ ਦਾਖਲੇ ਨਾਲ ਸ੍ਰੀ ਅਖੰਡ ਪਾਠ ਸਾਹਿਬ ਦੀ ਮਰਯਾਦਾ ਭੰਗ ਕੀਤੀ ਗਈ। ਦੋ ਧੜਿਆਂ ਦੇ ਆਪਸੀ ਤਤਕਾਰ ਨੂੰ ਮਿਲ ਬੈਠ ਕੇ ਸੁਲਝਾਉਣ ਦੀ ਵੀ ਕੋਈ ਕੋਸ਼ਿਸ਼ ਨਹੀਂ ਹੋਈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਤੋਂ ਪਹਿਲਾਂ ਮਿੱਥੇ ਟੀਚੇ ਅਨੁਸਾਰ ਪੁਲਿਸ ਨੇ ਕਾਰਵਾਈ ਕੀਤੀ। ਜਦੋਂ ਕਿ ਗੁਰੂ ਘਰ ਅੰਦਰ ਕਿਸੇ ਕਿਸਮ ਦੇ ਝਗੜੇ ਦੀ ਗੱਲ ਨਹੀਂ ਸੀ, ਤਾਂ ਤਾਬੜਤੋੜ ਗੋਲੀਆਂ ਚਲਾਉਣੀਆਂ ਅਤੇ ਅੱਥਰੂ ਗੈਸ ਦੇ ਗੋਲੇ ਸੁੱਟਣੇ ਕਿਸੇ ਤਰ੍ਹਾਂ ਜਾਇਜ਼ ਨਹੀਂ ਹਨ। ਉਨ੍ਹਾਂ ਦੱਸਿਆ ਕਿ ਸਾਰੇ ਮਾਮਲੇ ਸਬੰਧੀ ਜਾਂਚ ਕਮੇਟੀ ਨੂੰ ਪ੍ਰਾਪਤ ਹੋਏ ਬਿਆਨਾਂ ਅਤੇ ਮਿਲੇ ਵੀਡੀਓ ਦਸਤਾਵੇਜ਼ਾਂ ਤੋਂ ਸਾਫ਼ ਪਤਾ ਲੱਗ ਰਿਹਾ ਹੈ ਕਿ ਪੁਲਿਸ ਨੇ ਇਕ ਹਜ਼ਾਰ ਤੋਂ ਵੱਧ ਗੋਲੀਆਂ ਚਲਾਈਆਂ। ਇਸ ਸਬੰਧ ਵਿਚ ਦੋਸ਼ੀ ਪੁਲਿਸ ਵਾਲਿਆਂ 'ਤੇ ਕਾਰਵਾਈ ਦੀ ਥਾਂ ਉਲਟਾ ਨਿਹੰਗ ਸਿੰਘਾਂ 'ਤੇ ਪਰਚੇ ਦਰਜ ਕਰ ਦਿੱਤੇ ਗਏ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਜਾਂਚ ਰਿਪੋਰਟ ਸਪੱਸ਼ਟ ਕਰਦੀ ਹੈ ਕਿ ਸਰਕਾਰੀ ਅਧਿਕਾਰੀ ਸਰਕਾਰ ਦੇ ਦਬਾਅ ਹੇਠ ਕੰਮ ਕਰ ਰਹੇ ਹਨ। ਇਸ 'ਤੇ ਚੱਲਦਿਆਂ ਹੀ ਡਿਪਟੀ ਕਮਿਸ਼ਨਰ ਅਤੇ ਐਸਐਸਪੀ ਕਪੂਰਥਲਾ ਨੇ ਜਾਂਚ ਵਿਚ ਕੋਈ ਸਹਿਯੋਗ ਨਹੀਂ ਕੀਤਾ। ਇਨ੍ਹਾਂ ਦੋਹਾਂ ਅਧਿਕਾਰੀਆਂ ਨੂੰ ਜਾਂਚ ਕਮੇਟੀ ਵੱਲੋਂ ਲਿਖਤੀ ਤੌਰ 'ਤੇ ੨੩ ਸਵਾਲ ਭੇਜੇ ਗਏ ਸਨ, ਪਰ ਇਨ੍ਹਾਂ ਨੇ ਸਰਕਾਰ ਦੀ ਮਨਸ਼ਾ ਅਨੁਸਾਰ ਜਵਾਬ ਦੇਣ ਦੀ ਲੋੜ ਨਹੀਂ ਸਮਝੀ। ਉਨ੍ਹਾਂ ਕਿਹਾ ਕਿ ਇਹ ਜਾਂਚ ਕਮੇਟੀ ਕਿਉਂਕਿ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਗਈ ਸੀ, ਇਸ ਲਈ ਰਿਪੋਰਟ ਕਾਰਵਾਈ ਵਾਸਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਭੇਜੀ ਗਈ ਹੈ। ਉਨ੍ਹਾਂ ਜਥੇਦਾਰ ਸਾਹਿਬ ਨੂੰ ਅਪੀਲ ਕੀਤੀ ਕਿ ਇਸ ਮਾਮਲੇ 'ਤੇ ਬਣਦੀ ਕਾਰਵਾਈ ਕਰਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਅਜੈਬ ਸਿੰਘ ਅਭਿਆਸੀ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਸ. ਹਰਭਜਨ ਸਿੰਘ ਵਕਤਾ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਆਦਿ ਹਾਜ਼ਰ ਸਨ।੮ ਜਨਵਰੀ

# ਸ਼੍ਰੋਮਣੀ ਕਮੇਟੀ ਨੇ ਜੈਤੋ ਦੇ ਮੋਰਚੇ ਦੀ ਪਹਿਲੀ ਸ਼ਤਾਬਦੀ ਦੀਆਂ ਤਿਆਰੀਆਂ ਸਬੰਧੀ ਕੀਤੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੈਤੋ ਦੇ ਮੋਰਚੇ ਦੀ ਪਹਿਲੀ ਸ਼ਤਾਬਦੀ ਮਨਾਉਣ ਲਈ ਤਿਆਰੀਆਂ ਆਰੰਭ ਦਿੱਤੀਆਂ ਹਨ। ਇਹ ਸ਼ਤਾਬਦੀ ੨੧ ਫ਼ਰਵਰੀ ੨੦੨੪ ਨੂੰ ਮਨਾਈ ਜਾਣੀ ਹੈ। ਜੈਤੋ ਦੇ ਮੋਰਚੇ ਦੇ ੧੦੦ ਸਾਲਾ ਸਮਾਗਮਾਂ ਸਬੰਧੀ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਗਠਤ ਕੀਤੀ ਗਈ ਸਬ-ਕਮੇਟੀ ਵੱਲੋਂ ਪ੍ਰੋਗਰਾਮਾਂ ਦੀ ਰੂਪ ਰੇਖਾ ਤੈਅ ਕਰਨ ਲਈ ਵਿਚਾਰ-ਵਟਾਂਦਰਾ ਕੀਤਾ ਜਾ ਰਿਹਾ ਹੈ। ਇਸ ਕਮੇਟੀ ਦੀ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਵਿਖੇ ਹੋਈ ਇਕੱਤਰਤਾ ਵਿਚ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਸ. ਸ਼ੇਰ ਸਿੰਘ ਮੰਡਵਾਲਾ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਸ. ਹਰਵਿੰਦਰ ਸਿੰਘ ਖਾਲਸਾ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਇੰਚਾਰਜ ਸ. ਕਰਤਾਰ ਸਿੰਘ ਅਤੇ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਦੇ ਮੈਨੇਜਰ ਸ. ਸੁਖਰਾਜ ਸਿੰਘ ਸ਼ਾਮਲ ਹੋਏ।

ਸ਼ਤਾਬਦੀ ਸਮਾਗਮਾਂ ਸਬੰਧੀ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਦੱਸਿਆ ਕਿ ੨੧ ਫ਼ਰਵਰੀ ੨੦੨੪ ਨੂੰ ਮੁੱਖ ਸਮਾਗਮ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਵਿਖੇ ਹੋਵੇਗਾ। ਉਨ੍ਹਾਂ ਦੱਸਿਆ ਕਿ ਸ਼ਤਾਬਦੀ ਦੇ ਸਬੰਧ ਵਿਚ ਸੰਗਤਾਂ ਅੰਦਰ ਜਾਗਰੂਕਤਾ ਲਈ ਧਰਮ ਪ੍ਰਚਾਰ ਕਮੇਟੀ ਵੱਲੋਂ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਦੀਵਾਨਾਂ ਦੀ ਲੜੀ ਚਲਾਈ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਜੈਤੋ ਦੇ ਮੋਰਚੇ ਦੀ ਸ਼ਤਾਬਦੀ ਸਿੱਖ ਜਗਤ ਲਈ ਬੇਹੱਦ ਅਹਿਮ ਹੈ, ਕਿਉਂਕਿ ਇਸ ਨੇ ਸਿੱਖ ਕੌਮ ਨੂੰ ਸੰਗਠਤ ਕਰਨ ਵਿਚ ਅਹਿਮ ਭੂਮਿਕਾ ਨਿਭਾਈ ਸੀ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਇਸ ਸ਼ਤਾਬਦੀ ਦੇ ਸਮਾਗਮਾਂ ਵਿਚ ਵੱਧਚੜ੍ਹ ਕੇ ਸ਼ਮੂਲੀਅਤ ਕੀਤੀ ਜਾਵੇ ਅਤੇ ਆਪਣੇ ਸ਼ਾਨਾਮੱਤੇ ਇਤਿਹਾਸ ਸਬੰਧੀ ਆਪਣੀ ਅਗਲੀ ਪੀੜ੍ਹੀ ਤੱਕ ਚੇਤੰਨਤਾ ਫੈਲਾਈ ਜਾਵੇ।

ਇਕੱਤਰਤਾ ਮੌਕੇ ਸ. ਸੂਬਾ ਸਿੰਘ ਬਾਦਲ ਹਲਕਾ ਇੰਚਾਰਜ, ਸ. ਗੁਰਚੇਤ ਸਿੰਘ ਢਿੱਲੋਂ, ਸ. ਰਾਜਪਾਲ ਸਿੰਘ ਸਰਪੰਚ, ਸ. ਲਖਵਿੰਦਰ ਸਿੰਘ ਰਸੀਵਰ ਗੁਰਦੁਆਰਾ ਗੁਰੂ ਕੀ ਢਾਬ ਆਦਿ ਵੀ ਹਾਜ਼ਰ ਸਨ।

੮ ਜਨਵਰੀ

# ਐਕਸਕਲੂਸਿਵ ਵਰਲਡ ਰਿਕਾਰਡਜ਼ ਸੰਸਥਾ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪ੍ਰਤੀ ਪ੍ਰਗਟਾਈ ਸ਼ਰਧਾ

## ਸਭ ਤੋਂ ਵੱਧ ਸ਼ਰਧਾਲੂਆਂ ਦੀ ਆਮਦ ਵਾਲੇ ਅਸਥਾਨ ਲਈ ਸ਼੍ਰੋਮਣੀ ਕਮੇਟੀ ਨੂੰ ਦਿੱਤਾ ਸਤਿਕਾਰ ਪੱਤਰ

ਅੰਮ੍ਰਿਤਸਰ- ਐਕਸਕਲੂਸਿਵ ਵਰਲਡ ਰਿਕਾਰਡਜ਼ ਨਾਂ ਦੀ ਸੰਸਥਾ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਦੁਨੀਆਂ ਦੇ ਸਭ ਤੋਂ ਵੱਧ ਸ਼ਰਧਾਲੂਆਂ ਦੀ ਆਮਦ ਵਾਲੇ ਪਵਿੱਤਰ ਅਸਥਾਨ ਦੇ ਸਤਿਕਾਰ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਨਮਾਨ ਪੱਤਰ ਭੇਟ ਕੀਤਾ ਗਿਆ ਹੈ। ਸੰਸਥਾ ਦੇ ਮੁਖੀ ਡਾ. ਪੰਕਜ ਖਟਵਾਨੀ ਅਤੇ ਸ੍ਰੀ ਦੀਪਕ ਥਾਵਾਨੀ ਨੇ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਪੁੱਜ ਕੇ ਇਹ ਸਨਮਾਨ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੂੰ ਸੌਂਪਿਆ। ਇਸ ਮੌਕੇ ਗੱਲਬਾਤ ਕਰਦਿਆਂ ਡਾ. ਪੰਕਜ ਖਟਵਾਨੀ ਨੇ ਕਿਹਾ ਕਿ ਉਨ੍ਹਾਂ ਦੀ ਸੰਸਥਾ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਸਤਿਕਾਰ ਭੇਟ ਕਰਕੇ ਸ਼ਰਧਾ ਪ੍ਰਗਟਾਈ ਗਈ ਹੈ। ਉਨ੍ਹਾਂ ਕਿਹਾ ਕਿ ਇਹ ਮਹਾਨ ਅਸਥਾਨ ਪੂਰੀ ਦੁਨੀਆਂ ਦੇ ਸ਼ਰਧਾਲੂਆਂ ਲਈ ਬੇਹੱਦ ਸ਼ਰਧਾ ਦਾ ਪ੍ਰਤੀਕ ਹੈ ਅਤੇ ਲੱਖਾਂ ਸੰਗਤਾਂ ਦੀ ਆਮਦ ਦੇ ਬਾਵਜੂਦ ਪ੍ਰਬੰਧਕਾਂ ਵੱਲੋਂ ਬੇਹਤਰੀਨ ਸੇਵਾਵਾਂ ਦਿੱਤੀਆਂ ਜਾਂਦੀਆਂ ਹਨ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਵਡਿਆਈ ਵੱਡੀ ਹੈ ਅਤੇ ਹਰ ਸ਼ਰਧਾਲੂ ਇਥੇ ਨਤਮਸਤਕ ਹੋ ਕੇ ਖੁਸ਼ੀਆਂ ਪ੍ਰਾਪਤ ਕਰਦਾ ਹੈ। ਐਕਸਕਲੂਸਿਵ ਵਰਲਡ ਰਿਕਾਰਡਜ਼ ਨਾਂ ਦੀ ਸੰਸਥਾ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਰਧਾ ਪ੍ਰਗਟਾਉਣੀ ਵੀ ਇਸ ਪਾਵਨ ਅਸਥਾਨ ਪ੍ਰਤੀ ਸਮਰਪਣ ਦਾ ਹੀ ਹਿੱਸਾ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਹਰਭਜਨ ਸਿੰਘ ਵਕਤਾ ਵੀ ਮੌਜੂਦ ਸਨ।੧੦ ਜਨਵਰੀ

### ਦਸਮ ਪਾਤਸ਼ਾਹ ਦਾ ਪ੍ਰਕਾਸ਼ ਗੁਰਪੁਰਬ:

# ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ 'ਆਪੇ ਗੁਰੁ ਚੇਲਾ' ਨਗਰ ਕੀਰਤਨ ਖ਼ਾਲਸਾਈ ਜਾਹੋ ਜਲਾਲ ਨਾਲ ਕੀਤਾ ਆਰੰਭ

## ਜਥੇਦਾਰ ਗਿਆਨੀ ਰਘਬੀਰ ਸਿੰਘ, ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ. ਸੁਖਬੀਰ ਸਿੰਘ ਬਾਦਲ ਸਮੇਤ ਪ੍ਰਮੁੱਖ ਸਖ਼ਸ਼ੀਅਤਾਂ ਨੇ ਕੀਤੀ ਸ਼ਮੂਲੀਅਤ

ਸ੍ਰੀ ਅਨੰਦਪੁਰ ਸਾਹਿਬ- ਸ਼੍ਰੋਮਣੀ ਕਮੇਟੀ ਵੱਲੋਂ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ 'ਆਪੇ ਗੁਰੁ ਚੇਲਾ' ਨਗਰ ਕੀਰਤਨ ਖ਼ਾਲਸਈ ਜਾਹੋ-ਜਲਾਲ ਨਾਲ ਆਰੰਭ ਹੋਇਆ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ 'ਤੇ ਵੱਖ-ਵੱਖ ਪੜਾਵਾਂ ਤੋਂ ਹੁੰਦਾ ਹੋਇਆ ੧੬ ਜਨਵਰੀ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਸੰਪੰਨ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਗਏ ਨਗਰ ਕੀਰਤਨ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ਼੍ਰੋਮਣੀ ਅਕਾਲੀ

ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਸਮੇਤ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ। ਨਗਰ ਕੀਰਤਨ ਦੀ ਆਰੰਭਤਾ ਤੋਂ ਪਹਿਲਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਗੁਰਬਾਣੀ ਕੀਰਤਨ ਹੋਇਆ।

ਇਸ ਮੌਕੇ ਸੰਗਤ ਨੂੰ ਸੰਬੋਧਨ ਕਰਦਿਆਂ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਮਾਨਵਤਾ ਦੇ ਸੰਸਾਰੀ ਅਤੇ ਆਤਮਿਕ ਕਲਿਆਣ ਲਈ ਕੀਤੇ ਪਰਉਪਕਾਰਾਂ ਦੀ ਮਿਸਾਲ ਦੁਨੀਆ ਵਿੱਚ ਹੋਰ ਕਿਧਰੇ ਨਹੀਂ ਮਿਲਦੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਵਾਰ ਦਸਮ ਪਾਤਸ਼ਾਹ ਜੀ ਦਾ ਪ੍ਰਕਾਸ਼ ਗੁਰਪੁਰਬ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਕੌਮੀ ਪੱਧਰ 'ਤੇ ਮਨਾਉਣ ਦਾ ਫੈਸਲਾ ਸ਼ਲਾਘਾਯੋਗ ਹੈ। ਗਿਆਨੀ ਰਘਬੀਰ ਸਿੰਘ ਨੇ ਸੰਗਤ ਨੂੰ ਅਪੀਲ ਕੀਤੀ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਤੱਕ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਉੱਤੇ ਕੱਢੇ ਜਾ ਰਹੇ ਨਗਰ ਕੀਰਤਨ ਦਾ ਭਰਵਾਂ ਸਵਾਗਤ ਕਰਨ ਦੇ ਨਾਲ-ਨਾਲ ਸ਼ਮੂਲੀਅਤ ਕੀਤੀ ਜਾਵੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਪਣੇ ਸੰਬੋਧਨ ਵਿੱਚ ਸੰਗਤ ਨੂੰ ਦਸਮ ਪਾਤਸ਼ਾਹ ਜੀ ਦੇ ਪ੍ਰਕਾਸ਼ ਗੁਰਪੁਰਬ ਦੀ ਵਧਾਈ ਦਿੰਦਿਆਂ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਤੋਂ ਖ਼ਾਲਸਾ ਪੰਥ ਦੀ ਸਾਜਣਾ ਕਰਕੇ ਮਨੁੱਖੀ ਬਰਾਬਰੀ ਅਤੇ ਧਾਰਮਿਕ ਅਜ਼ਾਦੀ ਵਾਸਤੇ ਜਬਰ ਜੁਲਮ ਦੇ ਖਿਲਾਫ ਸੰਘਰਸ਼ ਲਈ ਸਮਾਜ ਅੰਦਰ ਜਜ਼ਬਾ ਪੈਦਾ ਕੀਤਾ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਦੇ ਪ੍ਰਕਾਸ਼ ਪੁਰਬ ਮਨਾਉਣੇ ਸਿੱਖ ਕੌਮ ਦਾ ਫ਼ਰਜ਼ ਹੈ। ਉਨ੍ਹਾਂ ਕਿਹਾ ਕਿ ਇਸ ਵਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਗੁਰੂ ਸਾਹਿਬ ਜੀ ਦਾ ਪ੍ਰਕਾਸ਼ ਪੁਰਬ ਕੌਮੀ ਪੱਧਰ 'ਤੇ ਮਨਾਉਣ ਦੀ ਸ਼ੁਰੂਆਤ ਕੀਤੀ ਗਈ ਹੈ, ਜਿਸ ਨੂੰ ਭਵਿੱਖ ਵਿਚ ਵੀ ਲਗਾਤਾਰ ਜਾਰੀ ਰੱਖਿਆ ਜਾਵੇਗਾ।

ਨਗਰ ਕੀਰਤਨ ਦੀ ਸ਼ੁਰੂਆਤ ਸਮੇਂ ਜਿਥੇ ਪੰਜਾਬ ਪੁਲਿਸ ਦੀ ਟੀਮ ਨੇ ਗੁਰੂ ਸਾਹਿਬ ਨੂੰ ਸਲਾਮੀ ਦੇ ਕੇ ਸਤਿਕਾਰ ਭੇਟ ਕੀਤਾ, ਉੱਥੇ ਹੀ ਸਕੂਲੀ ਬੱਚਿਆਂ ਦੀਆਂ ਬੈਂਡ ਅਤੇ ਐਨਸੀਸੀ ਪਾਰਟੀਆਂ ਨੇ ਸ਼ਮੂਲੀਅਤ ਕੀਤੀ ਅਤੇ ਗਤਕਾ ਟੀਮਾਂ ਨੇ ਗਤਕੇ ਦੇ ਜੌਹਰ ਦਿਖਾਏ। ਇਸ ਦੌਰਾਨ ਸ੍ਰੀ ਅਨੰਦਪੁਰ ਸਾਹਿਬ ਦੇ ਬਜ਼ਾਰਾਂ ਵਿੱਚ ਸੰਗਤ ਨੇ ਨਗਰ ਕੀਰਤਨ 'ਤੇ ਫੁੱਲਾਂ ਦੀ ਵਰਖਾ ਕਰਦਿਆਂ ਸਵਾਗਤ ਕੀਤਾ ਅਤੇ ਗੁਰੂ ਸਾਹਿਬ ਨੂੰ ਨਤਮਸਤਕ ਹੋਏ। ਰਸਤੇ ਵਿੱਚ ਵੀ ਵੱਖ-ਵੱਖ ਪੜਾਵਾਂ 'ਤੇ ਵੀ ਸੰਗਤ ਵੱਲੋਂ ਨਗਰ ਕੀਰਤਨ ਦਾ ਭਰਵਾਂ ਸਵਾਗਤ ਕੀਤਾ ਗਿਆ।

ਜ਼ਿਕਰਯੋਗ ਹੈ ਕਿ ਨਗਰ ਕੀਰਤਨ ਦੌਰਾਨ ਇਕ ਵਿਸ਼ੇਸ਼ ਬੱਸ ਵਿਚ ਗੁਰੂ ਸਾਹਿਬਾਨ ਦੇ ਇਤਿਹਾਸ ਸ਼ਸਤਰ ਬਸਤਰ ਵੀ ਸੁਸ਼ੋਭਿਤ ਕੀਤੀ ਗਏ ਹਨ, ਜਿਨ੍ਹਾਂ ਪ੍ਰਤੀ ਸੰਗਤ ਵਿਚ ਭਾਰੀ ਉਤਸ਼ਾਹ ਹੈ। ਇਹ ਨਗਰ ਕੀਰਤਨ ਸ੍ਰੀ ਅਨੰਦਪੁਰ ਸਾਹਿਬ ਤੋਂ ਆਰੰਭ ਹੋ ਕੇ ਕੀਰਤਪੁਰ ਸਾਹਿਬ, ਬੁੰਗਾ ਸਾਹਿਬ, ਭਰਤਗੜ੍ਹ, ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ, ਘਨੌਲੀ, ਗੁਰਦੁਆਰਾ ਸ੍ਰੀ ਭੱਠਾ ਸਾਹਿਬ ਰੋਪੜ ਤੋਂ ਹੁੰਦਾ ਹੋਇਆ ਖਾਬੜਾ, ਬੂਰ ਮਾਜਰਾ, ਜੱਸੜ, ਡੁਗਰੀ ਰਾਹੀਂ ਗੁਰਦੁਆਰਾ ਸ੍ਰੀ ਕਤਲਗੜ੍ਹ ਸਾਹਿਬ ਸ੍ਰੀ ਚਮਕੌਰ ਸਾਹਿਬ ਵਿਖੇ ਰਾਤਰੀ ਵਿਸ਼ਰਾਮ ਕਰੇਗਾ, ਜਿਥੋਂ ੧੧ ਜਨਵਰੀ ਨੂੰ ਅਗਲੇ ਪੜਾਅ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਲਈ ਰਵਾਨਾ ਹੋਵੇਗਾ।

ਨਗਰ ਕੀਰਤਨ ਦੌਰਾਨ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖਸ ਸਿੰਘ ਖਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਮੈਂਬਰ ਸ. ਰਘਬੀਰ ਸਿੰਘ ਸਹਾਰਨਮਾਜਰਾ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਅਜਮੇਰ ਸਿੰਘ ਖੇੜਾ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਦਲਜੀਤ ਸਿੰਘ ਭਿੰਡਰ, ਸ. ਚਰਨਜੀਤ

ਸਿੰਘ ਕਾਲੇਵਾਲ, ਸ. ਸੁਰਿੰਦਰ ਸਿੰਘ ਭੁਲੇਵਾਲ ਰਾਠਾਂ, ਸ੍ਰੋਮਣੀ ਅਕਾਲੀ ਦਲ ਦੇ ਸੀਨੀਅਰ ਆਗੂ ਸ. ਬਲਵਿੰਦਰ ਸਿੰਘ ਭੂੰਦੜ, ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਡਾ. ਦਲਜੀਤ ਸਿੰਘ ਚੀਮਾ, ਸ. ਪਰਮਜੀਤ ਸਿੰਘ ਸਰਨਾ, ਸ. ਦਰਬਾਰਾ ਸਿੰਘ ਗੁਰੂ, ਸ. ਹੀਰਾ ਸਿੰਘ ਗਾਬੜੀਆ, ਸ. ਸੋਹਣ ਸਿੰਘ ਠੰਢਲ, ਯੂਥ ਅਕਾਲੀ ਦਲ ਦੇ ਪ੍ਰਧਾਨ ਸ. ਸਰਬਜੀਤ ਸਿੰਘ ਝਿੰਜਰ, ਸ. ਕਰਨੈਲ ਸਿੰਘ ਪੀਰ ਮੁਹੰਮਦ, ਦਿੱਲੀ ਗੁਰਦੁਆਰਾ ਕਮੇਟੀ ਦੇ ਅੰਤ੍ਰਿੰਗ ਮੈਂਬਰ ਬੀਬੀ ਰਣਜੀਤ ਕੌਰ, ਸ. ਤਜਿੰਦਰ ਸਿੰਘ, ਸ਼੍ਰੋਮਣੀ ਅਕਾਲੀ ਦਲ ਦੇ ਜ਼ਿਲ੍ਹਾ ਪ੍ਰਧਾਨ ਗੁਰਿੰਦਰ ਸਿੰਘ ਗੋਗੀ, ਸਾਬਕਾ ਮੈਂਬਰ ਸ. ਜਰਨੈਲ ਸਿੰਘ ਔਲਖ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਬਿਜੈ ਸਿੰਘ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਖੈਰਾਬਾਦ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਮੈਨੇਜਰ ਸ. ਗੁਰਪ੍ਰੀਤ ਸਿੰਘ ਰੋਡੇ, ਮੀਡੀਆ ਸਲਾਹਕਾਰ ਸ. ਤਲਵਿੰਦਰ ਸਿੰਘ ਬੁੱਟਰ, ਬਾਬਾ ਦਰਸ਼ਨ ਸਿੰਘ ਟਾਹਲਾ ਸਾਹਿਬ, ਬਾਬਾ ਗੁਰਪ੍ਰੀਤ ਸਿੰਘ ਖਡੂਰ ਸਾਹਿਬ, ਬਾਬਾ ਕਾਲਾ ਸਿੰਘ ਭੂਰੀਵਾਲੇ, ਬਾਬਾ ਅਮਰੀਕ ਸਿੰਘ ਪਟਿਆਲਾ, ਬਾਬਾ ਅਮੀਰ ਸਿੰਘ ਜਵੱਦੀ ਟਕਸਾਲ, ਬਾਬਾ ਅਜੀਤ ਸਿੰਘ ਜੌਹਲਾਂ ਵਾਲੇ, ਨਿਹੰਗ ਜਥੇਬੰਦੀਆਂ ਵੱਲੋਂ ਬਾਬਾ ਬਲਦੇਵ ਸਿੰਘ ਵੱਲਾ ਤੇ ਬਾਬਾ ਸਤਨਾਮ ਸਿੰਘ ਖਾਪੜਖੇੜੀ, ਬਾਬਾ ਭਿੰਦਰ ਸਿੰਘ, ਭਾਈ ਰਵੇਲ ਸਿੰਘ ਸਰਹਾਲੀ ਵਾਲੇ, ਬੀਬੀ ਮਨਦੀਪ ਕੌਰ ਸੰਧੂ, ਸ. ਸੁਰਿੰਦਰਪਾਲ ਸਿੰਘ ਸਮਾਣਾ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ, ਸ. ਸਿਮਰਨਜੀਤ ਸਿੰਘ ਚੰਦੂਮਾਜਰਾ, ਸ. ਅਮਨਦੀਪ ਸਿੰਘ ਫੁੱਲ ਸਮੇਤ ਵੱਡੀ ਗਿਣਤੀ ਵਿੱਚ ਸੰਗਤ ਹਾਜਰ ਸੀ।੧੦ ਜਨਵਰੀ

# 'ਆਪੇ ਗੁਰੁ ਚੇਲਾ' ਨਗਰ ਕੀਰਤਨ ਦੂਜੇ ਦਿਨ ਸ੍ਰੀ ਚਮਕੌਰ ਸਾਹਿਬ ਤੋਂ ਅਗਲੇ ਪੜਾਅ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਲਈ ਹੋਇਆ ਰਵਾਨਾ

ਅੰਮ੍ਰਿਤਸਰ- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਵੱਲੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਆਰੰਭ ਹੋਇਆ 'ਆਪੇ ਗੁਰੁ ਚੇਲਾ' ਨਗਰ ਕੀਰਤਨ ਦੂਜੇ ਦਿਨ ਗੁਰਦੁਆਰਾ ਸ੍ਰੀ ਕਤਲਗੜ੍ਹ ਸਾਹਿਬ ਸ੍ਰੀ ਚਮਕੌਰ ਸਾਹਿਬ ਤੋਂ ਜੈਕਾਰਿਆਂ ਦੀ ਗੂੰਜ ਵਿਚ ਅਗਲੇ ਪੜਾਅ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਲੁਧਿਆਣਾ ਲਈ ਰਵਾਨਾ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਗਏ ਨਗਰ ਕੀਰਤਨ 'ਚ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ। ਨਗਰ ਕੀਰਤਨ ਦੀ ਆਰੰਭਤਾ ਤੋਂ ਪਹਿਲਾਂ ਗੁਰਦੁਆਰਾ ਸਾਹਿਬ ਵਿਖੇ ਰਾਗੀ ਸਿੰਘਾਂ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ ਗਿਆ। ਇਸ ਮੌਕੇ ਸੰਗਤਾਂ ਨੇ ਫੁੱਲਾਂ ਦੀ ਵਰਖਾ ਕਰਦਿਆਂ ਗੁਰੂ ਸਾਹਿਬ ਨੂੰ ਸਤਿਕਾਰ ਭੇਟ ਕੀਤਾ। ਨਗਰ ਕੀਰਤਨ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਗੁਰੂ ਸਾਹਿਬ ਦੀ ਵਿਚਾਰਧਾਰਾ ਨੂੰ ਸੰਗਤ ਵਿਚ ਪ੍ਰਚਾਰਨ ਲਈ ਹਮੇਸ਼ਾ ਯਤਨਸ਼ੀਲ ਰਹਿੰਦੀ ਹੈ। ਉਨ੍ਹਾਂ ਕਿਹਾ ਕਿ ਨਗਰ ਕੀਰਤਨ ਗੁਰਪੁਰਬ ਸਮਾਗਮਾਂ ਸਬੰਧੀ ਸੰਗਤਾਂ ਵਿਚ ਉਤਸ਼ਾਹ ਪੈਦਾ ਕਰਦੇ ਹਨ। ਉਨ੍ਹਾਂ ਸੰਗਤਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਸਮਾਗਮਾਂ ਵਿਚ ਸ਼ਿਕਰਤ ਕਰਨ ਦੀ ਅਪੀਲ ਵੀ ਕੀਤੀ।

ਨਗਰ ਕੀਰਤਨ ਗੁਰਦੁਆਰਾ ਸ੍ਰੀ ਕਤਲਗੜ੍ਹ ਸਾਹਿਬ ਸ੍ਰੀ ਚਮਕੌਰ ਸਾਹਿਬ ਤੋਂ ਚੱਲ ਕੇ ਗੁਰਦੁਆਰਾ ਜੰਡ ਸਾਹਿਬ, ਧੌਲਰਾਂ, ਪੁਵਾਤ, ਗੁਰਦੁਆਰਾ ਸ੍ਰੀ ਚਰਨਕੰਵਲ ਸਾਹਿਬ ਮਾਛੀਵਾੜਾ, ਗੁਰਦੁਆਰਾ ਸਾਹਿਬ

ਪਾਤਸ਼ਾਹੀ ਛੇਵੀਂ ਤੇ ਦਸਵੀਂ ਕਟਾਣਾ ਸਾਹਿਬ, ਸਾਨੇਵਾਲ, ਪੱਦੀ, ਜੱਸੜ, ਜਰਖੜ ਆਦਿ ਤੋਂ ਹੁੰਦਾ ਹੋਇਆ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਲੁਧਿਆਣਾ ਵਿਖੇ ਪੁੱਜਾ। ਨਗਰ ਕੀਰਤਨ ਦੇ ਰਸਤੇ ਵਿਚ ਵੱਖ-ਵੱਖ ਪੜਾਵਾਂ 'ਤੇ ਸੰਗਤ ਵੱਲੋਂ ਭਰਵਾਂ ਸਵਾਗਤ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਲਈ ਰੁਮਾਲਾ ਸਾਹਿਬ ਭੇਟ ਕੀਤੇ ਗਏ ਅਤੇ ਪੰਜ ਪਿਆਰੇ ਤੇ ਨਿਸ਼ਾਨਚੀ ਸਿੰਘਾਂ ਨੂੰ ਸਿਰਪਾਓ ਦਿੱਤੇ ਗਏ। ਨਗਰ ਕੀਰਤਨ ਮੌਕੇ ਸੰਗਤ ਵੱਲੋਂ ਵੱਖ-ਵੱਖ ਪੜਾਵਾਂ 'ਤੇ ਅਨੇਕਾਂ ਪ੍ਰਕਾਰ ਦੇ ਲੰਗਰ ਵੀ ਲਗਾਏ ਗਏ ਸਨ। ਜ਼ਿਕਰਯੋਗ ਹੈ ਕਿ ਆਪੇ ਗੁਰੁ ਚੇਲਾ ਨਗਰ ਕੀਰਤਨ ੧੨ ਜਨਵਰੀ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਸਾਹਿਬ ਤੋਂ ਆਪਣੇ ਅਗਲੇ ਪੜਾਅ ਗੁਰਦੁਆਰਾ ਮੈਹਦੇਆਣਾ ਸਾਹਿਬ ਲਈ ਰਵਾਨਾ ਹੋਵੇਗਾ।

ਨਗਰ ਕੀਰਤਨ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਮੈਂਬਰ ਸ. ਰਘਬੀਰ ਸਿੰਘ ਸਹਾਰਨਮਾਜਰਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਸ. ਪਰਮਜੀਤ ਸਿੰਘ ਲੱਖੇਵਾਲ, ਸ. ਚਰਨਜੀਤ ਸਿੰਘ ਕਾਲੇਵਾਲ, ਸ. ਅਜਮੇਰ ਸਿੰਘ ਖੇੜਾ, ਸ. ਅਵਤਾਰ ਸਿੰਘ ਰਿਆ, ਸ਼੍ਰੋਮਣੀ ਅਕਾਲੀ ਦਲ ਦੇ ਸੀਨੀਅਰ ਆਗੂ ਸ. ਪ੍ਰੇਮ ਸਿੰਘ ਚੰਦੂਮਾਜਰਾ, ਸ. ਦਲਜੀਤ ਸਿੰਘ ਚੀਮਾ, ਹਲਕਾ ਇੰਚਾਰਜ ਸ. ਕਰਨ ਸਿੰਘ, ਯੂਥ ਅਕਾਲੀ ਦਲ ਦੇ ਪ੍ਰਧਾਨ ਸ. ਸਰਬਜੀਤ ਸਿੰਘ ਝਿੰਜਰ, ਸ. ਹਰਿੰਦਰਪਾਲ ਸਿੰਘ ਚੰਦੂਮਾਜਰਾ, ਜ਼ਿਲ੍ਹਾ ਪ੍ਰਧਾਨ ਸ. ਗੁਰਿੰਦਰ ਸਿੰਘ ਗੋਗੀ, ਸ. ਹਰਜਿੰਦਰ ਸਿੰਘ ਪੁਵਾਤ, ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਬਲਵਿੰਦਰ ਸਿੰਘ ਖੈਰਾਬਾਦ, ਗੁਰਦੁਆਰਾ ਸ੍ਰੀ ਕਤਲਗੜ੍ਹ ਸਾਹਿਬ ਦੇ ਮੈਨੇਜਰ ਸ. ਨੱਥਾ ਸਿੰਘ, ਸ. ਅਮਨਦੀਪ ਸਿੰਘ ਮਾਂਗਟ, ਸ. ਰਣਬੀਰ ਸਿੰਘ ਪੂਨੀਆਂ, ਸ. ਅਮਰਜੀਤ ਸਿੰਘ ਸੱਲੋਮਾਜਰਾ, ਸ. ਬਲਦੇਵ ਸਿੰਘ ਹਫਜਾਬਾਦ, ਸ. ਗੁਰਮੀਤ ਸਿੰਘ ਮਕੜੌਨਾ, ਸ. ਪ੍ਰੀਤਮ ਸਿੰਘ ਸੱਲੋਜਾਮਰਾ, ਸ. ਜਗਜੀਤ ਸਿੰਘ ਭੰਗੂ, ਸ. ਮਨੋਜ ਸਿੰਘ ਮੱਕੜ, ਸ. ਅਮਰੀਕ ਸਿੰਘ ਸੁਪਰਵਾਈਜ਼ਰ, ਸ. ਰਵਿੰਦਰ ਸਿੰਘ, ਸ. ਲਵਪ੍ਰੀਤ ਸਿੰਘ, ਸ. ਨਰਿੰਦਰ ਸਿੰਘ, ਸ. ਗੁਰਨਾਮ ਸਿੰਘ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।੧੧ ਜਨਵਰੀ

### ਸ਼੍ਰੋਮਣੀ ਕਮੇਟੀ ਨੇ ਐਕਸ (ਟਵਿੱਟਰ) ਨੂੰ ਭੇਜਿਆ ਕਨੂੰਨੀ ਨੋਟਿਸ

## ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਦੇ ਨਾਮ 'ਤੇ ਫਰਜੀ ਖਾਤੇ ਦੇ ਮਾਮਲੇ 'ਚ ਆਰੰਭੀ ਕਾਰਵਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੋਸ਼ਲ ਮੀਡੀਆ ਪਲੇਟਫਾਰਮ ਐਕਸ (ਪਹਿਲਾਂ ਟਵਿੱਟਰ) ਵਿਰੁੱਧ ਸਿੱਖ ਸੰਸਥਾ ਦੇ ਇੱਕ ਫਰਜੀ ਐਕਸ ਖਾਤੇ ਨੂੰ ਲੈ ਕੇ ਕਾਰਵਾਈ ਆਰੰਭ ਕਰਦਿਆਂ ਐਕਸ/ਟਵਿੱਟਰ ਨੂੰ ਕਾਨੂੰਨੀ ਨੋਟਿਸ ਭੇਜਿਆ ਹੈ। ਇਹ ਕਾਨੂੰਨੀ ਨੋਟਿਸ ਸ਼੍ਰੋਮਣੀ ਕਮੇਟੀ ਦੀ ੨੦ ਨਵੰਬਰ ੨੦੨੩ ਨੂੰ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੇ ਫੈਸਲੇ ਅਨੁਸਾਰ ਸੰਸਥਾ ਦੇ ਕਾਨੂੰਨੀ ਸਲਾਹਕਾਰ ਐਡਵੋਕੇਟ ਅਮਨਬੀਰ ਸਿੰਘ ਸਿਆਲੀ ਵੱਲੋਂ ਭੇਜਿਆ ਗਿਆ ਹੈ। ਐਡਵੋਕੇਟ ਸਿਆਲੀ ਨੇ ਆਪਣੇ ਨੋਟਿਸ ਵਿੱਚ ਕਿਹਾ ਹੈ ਕਿ ਐਕਸ ਜਿਹੇ ਸੋਸ਼ਲ ਮੀਡੀਆ ਮੰਚਾਂ ਵੱਲੋਂ ਪੈਰੋਡੀ ਖਾਤਿਆਂ ਦੀ ਨੀਤੀ ਹੇਠ ਕਿਸੇ ਵੀ ਧਰਮ ਜਾਂ ਧਾਰਮਿਕ ਸੰਸਥਾ ਵਿਰੁੱਧ ਨਫ਼ਰਤੀ ਪ੍ਰਚਾਰ ਫੈਲਾਉਣਾ ਅਤੇ ਇਸ ਨੂੰ ਹੱਲਾਸ਼ੇਰੀ ਦੇਣੀ ਭਾਰਤੀ ਦੰਡ ਪ੍ਰਣਾਲੀ, ਸੂਚਨਾ ਤਕਨਾਲੋਜੀ ਐਕਟ ੨੦੦੧ ਅਤੇ ਸੂਚਨਾ ਤਕਨਾਲੋਜੀ ਨਿਯਮਾਂ ੨੦੨੧ ਦੀ ਉਲੰਘਣਾ ਹੈ। ਉਨ੍ਹਾਂ ਕਿਹਾ ਕਿ ਇਹ ਵਰਤਾਰਾ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਅਤੇ ਵਿਸ਼ਵਾਸ ਨੂੰ ਸੱਟ ਮਾਰਨ ਲਈ ਕੀਤਾ ਜਾ ਰਿਹਾ ਹੈ। ਇਸ ਹਰਕਤ ਨਾਲ ਸਮਾਜ ਅੰਦਰ ਆਪਸੀ ਭਾਈਚਾਰਕ

ਸਾਂਝ ਨੂੰ ਵੀ ਖਤਰਾ ਪੈਦਾ ਹੋ ਰਿਹਾ ਹੈ, ਲਿਹਾਜ਼ਾ ਇਸ ਨੂੰ ਤੁਰੰਤ ਬੰਦ ਕੀਤਾ ਜਾਵੇ, ਨਹੀਂ ਤਾਂ ਸ਼੍ਰੋਮਣੀ ਕਮੇਟੀ ਹਰ ਪੱਧਰ 'ਤੇ ਕਾਨੂੰਨੀ ਕਾਰਵਾਈ ਅੱਗੇ ਵਧਾਉਣ ਤੋਂ ਪਿੱਛੇ ਨਹੀਂ ਹਟੇਗੀ।

ਭੇਜੇ ਗਏ ਇਸ ਨੋਟਿਸ ਬਾਰੇ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਦੱਸਿਆ ਕਿ ਸਿੱਖਾਂ ਦੀ ਸੰਵਿਧਾਨਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇੱਕ ਜਾਹਲੀ/ਪੈਰੋਡੀ ਐਕਸ ਖਾਤਾ ਸਾਹਮਣੇ ਆਉਣ 'ਤੇ ਮਾਮਲਾ ਇਸ ਸੋਸ਼ਲ ਮੀਡੀਆ ਪਲੇਟਫਾਰਮ ਪਾਸ ਉਠਾਇਆ ਗਿਆ ਸੀ, ਪਰੰਤੂ ਲਿਖਾਪੜ੍ਹੀ ਦੌਰਾਨ ਉਨ੍ਹਾਂ ਨੇ ਇਸ ਨੂੰ ਬੰਦ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਮੁੜ ਲਿਖਣ 'ਤੇ ਐਕਸ/ਟਵਿੱਟਰ ਨੇ ਪੈਰੋਡੀ ਖਾਤੇ ਨੂੰ ਆਪਣੀ ਨੀਤੀ ਦਾ ਹਿੱਸਾ ਦੱਸਿਆ ਸੀ, ਜਿਸ ਮਗਰੋਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿੱਚ ਅੰਤ੍ਰਿੰਗ ਕਮੇਟੀ ਨੇ ਕਾਨੂੰਨੀ ਕਾਰਵਾਈ ਕਰਨ ਨੂੰ ਪ੍ਰਵਾਨਗੀ ਦਿੱਤੀ ਹੈ।

ਸ਼੍ਰੋਮਣੀ ਕਮੇਟੀ ਦੇ ਸਕੱਤਰ ਨੇ ਦੱਸਿਆ ਕਿ ਇਸ ਫਰਜੀ ਖਾਤੇ 'ਤੇ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਅਤੇ ਸਿੱਖ ਕੌਮ ਵਿਰੁੱਧ ਨਫ਼ਰਤੀ ਪ੍ਰਚਾਰ ਕੀਤਾ ਜਾ ਰਿਹਾ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਦੱਸਿਆ ਕਿ ਇਸ ਸੋਸ਼ਲ ਮੀਡੀਆ ਖਾਤੇ ਰਾਹੀਂ ਸਿੱਖਾਂ ਦੀ ਸੰਵਿਧਾਨਕ ਸੰਸਥਾ ਦਾ ਅਕਸ ਖਰਾਬ ਕਰਨਾ ਕਿਸੇ ਤਰ੍ਹਾਂ ਉਚਿਤ ਨਹੀਂ ਹੈ। ਉਨ੍ਹਾਂ ਕਿਹਾ ਕਿ ਸੋਸ਼ਲ ਮੀਡੀਆ 'ਤੇ ਅਜਿਹੀਆਂ ਹਰਕਤਾਂ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਕਈ ਵਾਰ ਸਰਕਾਰਾਂ ਨੂੰ ਲਿਖਿਆ ਜਾ ਚੁੱਕਾ ਹੈ, ਪਰ ਇਹ ਨਫ਼ਰਤੀ ਚਲਣ ਨਿਰੰਤਰ ਜਾਰੀ ਹੈ। ਉਨ੍ਹਾਂ ਇਹ ਵੀ ਕਿਹਾ ਕਿ ਕਿਸੇ ਵੀ ਧਰਮ ਖਿਲਾਫ ਨੀਤੀਗਤ ਨਫ਼ਰਤੀ ਪ੍ਰਚਾਰ ਨੂੰ ਰੋਕਣਾ ਸਰਕਾਰਾਂ ਦਾ ਫਰਜ ਹੈ, ਪਰ ਇਸ ਨੂੰ ਰੋਕਣ ਪ੍ਰਤੀ ਕੋਈ ਢੁਕਵੇਂ ਕਦਮ ਨਹੀਂ ਚੁੱਕੇ ਜਾ ਰਹੇ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵਿਰੁੱਧ ਸਾਜ਼ਸ਼ੀ ਪ੍ਰਚਾਰ ਕਰਨ ਵਾਲੇ ਲੋਕਾਂ ਵਿਰੁੱਧ ਕਾਰਵਾਈ ਹੋਣੀ ਚਾਹੀਦੀ ਹੈ।

ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਦਾ ਅਧਿਕਾਰਤ ਐਕਸ/ਟਵਿੱਟਰ ਖਾਤਾ ੍ਸ਼ਘਫਛਅਮਰਟਿਸਓਰ ਹੈ ਜਦਕਿ ਸ਼ਰਾਰਤੀ ਲੋਕਾਂ ਵੱਲੋਂ ਇੱਕ ਪੈਰੋਡੀ ਖਾਤਾ ੍ਸ਼ਘਫਛਅਮਰਟਿਸਓਰ_ ਬਣਾ ਕੇ ਸੰਸਥਾ ਅਤੇ ਸਿੱਖ ਕੌਮ ਵਿਰੁੱਧ ਨਫ਼ਰਤੀ ਪੋਸਟਾਂ ਪਾਈਆਂ ਜਾ ਰਹੀਆਂ ਹਨ। ਇਸ ਫਰਜੀ ਖਾਤੇ 'ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰਤ ਲੋਗੋ ਅੰਦਰ ਦਰਜ ਧਾਰਮਿਕ ਚਿੰਨ੍ਹਾਂ ਨਾਲ ਵੀ ਛੇੜਛਾੜ ਕੀਤੀ ਗਈ ਹੈ।੧੧ ਜਨਵਰੀ

# 'ਆਪੇ ਗੁਰੁ ਚੇਲਾ' ਨਗਰ ਕੀਰਤਨ ਤੀਸਰੇ ਦਿਨ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਤੋਂ ਅਗਲੇ ਪੜਾਅ ਲਈ ਹੋਇਆ ਰਵਾਨਾ

ਆਲਮਗੀਰ/ਲੁਧਿਆਣਾ- ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਵੱਲੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਆਰੰਭ ਹੋਇਆ 'ਆਪੇ ਗੁਰੁ ਚੇਲਾ' ਨਗਰ ਕੀਰਤਨ ਤੀਸਰੇ ਦਿਨ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਲੁਧਿਆਣਾ ਤੋਂ ਖ਼ਾਲਸਈ ਜਾਹੋ ਜਲਾਲ ਨਾਲ ਅਗਲੇ ਪੜਾਅ ਗੁਰਦੁਆਰਾ ਮੈਹਦੇਆਣਾ ਸਾਹਿਬ ਪਾਤਸ਼ਾਹੀ ਦਸਵੀਂ ਲਈ ਰਵਾਨਾ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਗਏ ਨਗਰ ਕੀਰਤਨ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ। ਨਗਰ ਕੀਰਤਨ ਦੀ ਆਰੰਭਤਾ ਤੋਂ ਪਹਿਲਾਂ ਗੁਰਦੁਆਰਾ ਸਾਹਿਬ ਵਿਖੇ ਰਾਗੀ ਸਿੰਘਾਂ ਵੱਲੋਂ ਗੁਰਬਾਣੀ ਕੀਰਤਨ ਕੀਤਾ

ਗਿਆ ਅਤੇ ਅਰਦਾਸ ਉਪਰੰਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ।

ਨਗਰ ਕੀਰਤਨ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਲਾਸਾਨੀ ਜੀਵਨ ਆਪਣੇ ਆਪ ਵਿਚ ਮਿਸਾਲ ਹੈ। ਗੁਰੂ ਸਾਹਿਬ ਜੀ ਦੀ ਸ਼ਖ਼ਸੀਅਤ ਵਿਚਲੇ ਗੁਣ ਮਾਨਵਤਾ ਲਈ ਮਾਰਗ ਦਰਸ਼ਨ ਹਨ। ਐਡਵੋਕੇਟ ਧਾਮੀ ਨੇ ਸੰਗਤਾਂ ਨੂੰ ਜਿਥੇ ਨਗਰ ਕੀਰਤਨ ਵਿਚ ਸ਼ਾਮਲ ਹੋਣ ਦੀ ਅਪੀਲ ਕੀਤੀ, ਉਥੇ ਹੀ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ੧੭ ਜਨਵਰੀ ਨੂੰ ਕੌਮੀ ਪੱਧਰ 'ਤੇ ਮਨਾਏ ਜਾ ਰਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਸਮਾਗਮਾਂ ਵਿਚ ਸ਼ਿਰਕਤ ਕਰਨ ਦਾ ਸੱਦਾ ਵੀ ਦਿੱਤਾ।

ਨਗਰ ਕੀਰਤਨ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਲੁਧਿਆਣਾ ਤੋਂ ਚੱਲ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ 'ਤੇ ਜੱਸੋਵਾਲ, ਖੇੜੀ ਚਮੇੜੀ, ਜੋਧਾਂ, ਖੜੂਰ, ਮੋਹੀ, ਘੁਮਾਣ, ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਛੇਵੀਂ ਸੁਧਾਰ, ਐਤੀਆਣਾ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਹੇਰਾਂ, ਰਾਜੋਆਣਾ, ਤਲਵੰਡੀ, ਗੁਰਦੁਆਰਾ ਟਾਹਲੀਆਣਾ ਸਾਹਿਬ ਰਾਏਕੋਟ, ਬੱਸੀਆ, ਕਮਾਲਪੁਰ, ਲੰਮੇ ਜੱਟਪੁਰਾ, ਮਾਣੂਕੇ ਆਦਿ ਤੋਂ ਹੁੰਦਾ ਹੋਇਆ ਗੁਰਦੁਆਰਾ ਮੈਹਦੇਆਣਾ ਸਾਹਿਬ ਪਾਤਸ਼ਾਹੀ ਦਸਵੀਂ ਵਿਖੇ ਪੁੱਜਾ। ਨਗਰ ਕੀਰਤਨ ਪ੍ਰਤੀ ਸੰਗਤਾਂ ਵਿਚ ਵੱਡਾ ਉਤਸ਼ਾਹ ਸੀ। ਰਸਤੇ ਵਿਚ ਵੱਖ-ਵੱਖ ਪੜਾਵਾਂ 'ਤੇ ਸੰਗਤ ਵੱਲੋਂ ਭਰਵਾਂ ਸਵਾਗਤ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਭੇਟ ਕੀਤਾ ਗਿਆ। ਦੱਸਣਯੋਗ ਹੈ ਕਿ ਆਪੇ ਗੁਰੁ ਚੇਲਾ ਨਗਰ ਕੀਰਤਨ ੧੩ ਜਨਵਰੀ ਨੂੰ ਗੁਰਦੁਆਰਾ ਮੈਹਦੇਆਣਾ ਸਾਹਿਬ ਪਾਤਸ਼ਾਹੀ ਦਸਵੀਂ ਤੋਂ ਆਪਣੇ ਅਗਲੇ ਪੜਾਅ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ ਜੈਤੋ ਲਈ ਰਵਾਨਾ ਹੋਵੇਗਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ, ਅੰਤ੍ਰਿੰਗ ਮੈਂਬਰ ਸ. ਰਘਬੀਰ ਸਿੰਘ ਸਹਾਰਨਮਾਜਰਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਗੁਰਚਰਨ ਸਿੰਘ ਗਰੇਵਾਲ, ਸ. ਕੇਵਲ ਸਿੰਘ ਬਾਦਲ, ਸ. ਗੁਰਮੀਤ ਸਿੰਘ ਬੂਹ, ਸ. ਹਰਪ੍ਰੀਤ ਸਿੰਘ ਗਰਚਾ, ਸ. ਚਰਨ ਸਿੰਘ ਆਲਮਗੀਰ, ਬੀਬੀ ਰਾਜਿੰਦਰ ਕੌਰ, ਸ. ਸੁਖਵਿੰਦਰ ਸਿੰਘ ਸੋਖੀ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਪ੍ਰਿਤਪਾਲ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਸ. ਮਨਜੀਤ ਸਿੰਘ ਬੱਪੀਆਣਾ, ਸ. ਅਵਤਾਰ ਸਿੰਘ ਵਣਵਾਲਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸੀਨੀਅਰ ਅਕਾਲੀ ਆਗੂ ਸ. ਹੀਰਾ ਸਿੰਘ ਗਾਬੜੀਆ, ਸ. ਮਹੇਸ਼ਇੰਦਰ ਸਿੰਘ ਗਰੇਵਾਲ, ਸ. ਰਣਜੀਤ ਸਿੰਘ ਢਿੱਲੋਂ, ਸ. ਦਰਸ਼ਨ ਸਿੰਘ ਸ਼ਿਵਾਲਿਕ, ਯੂਥ ਅਕਾਲੀ ਦਲ ਦੇ ਪ੍ਰਧਾਨ ਸ. ਸਰਬਜੀਤ ਸਿੰਘ ਝਿੰਜਰ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਮੈਨੇਜਰ ਸਰਬਦਿਆਲ ਸਿੰਘ, ਸ. ਹਰਭਜਨ ਸਿੰਘ ਸੁਪਰਵਾਈਜ਼ਰ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ, ਬਾਬਾ ਸਤਨਾਮ ਸਿੰਘ, ਬਾਬਾ ਭਿੰਦਰ ਸਿੰਘ ਪਟਿਆਲੇ ਵਾਲੇ, ਹੈੱਡ ਗ੍ਰੰਥੀ ਭਾਈ ਬਲਵਿੰਦਰ ਸਿੰਘ, ਭਾਈ ਗੁਰਜੀਤ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।੧੨ ਜਨਵਰੀ

# ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ 450 ਸਾਲਾ ਸ਼ਤਾਬਦੀ ਸਤੰਬਰ ਮਹੀਨੇ ਮਨਾਈ ਜਾਵੇਗੀ- ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ

ਜੀ ਦੇ ਜੋਤੀ ਜੋਤਿ ਦਿਵਸ ਦੀ ੪੫੦ ਸਾਲਾ ਸ਼ਤਾਬਦੀ ਸਤੰਬਰ ੨੦੨੪ ਵਿੱਚ ਪੰਥਕ ਰਵਾਇਤਾਂ ਅਨੁਸਾਰ ਮਨਾਈ ਜਾਵੇਗੀ। ਇਸ ਸ਼ਤਾਬਦੀ ਨੂੰ ਸਮਰਪਿਤ ਜ਼ੋਰਦਾਰ ਧਰਮ ਪ੍ਰਚਾਰ ਲਹਿਰ ਅੱਗੇ ਵਧਾਈ ਜਾਵੇਗੀ, ਜਿਸ ਤਹਿਤ ਪਿੰਡ ਪੱਧਰ ਤੱਕ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਚਾਰਕ ਜਥੇ ਸੰਗਤਾਂ ਨੂੰ ਗੁਰੂ ਸਾਹਿਬ ਜੀ ਦੇ ਇਤਿਹਾਸਕ ਦਿਹਾੜੇ ਬਾਰੇ ਜਾਗਰੂਕ ਕਰਨ ਦੇ ਨਾਲ-ਨਾਲ ਗੁਰ-ਇਤਿਹਾਸ ਅਤੇ ਸਿੱਖ ਸਿਧਾਂਤਾਂ ਨਾਲ ਜੋੜਣਗੇ। ਇਹ ਪ੍ਰਗਟਾਵਾ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕੀਤਾ ਹੈ।

ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਵਿਖੇ ਧਰਮ ਪ੍ਰਚਾਰ ਕਮੇਟੀ ਦੀ ਹੋਈ ਇਕੱਤਰਤਾ ਦੌਰਾਨ ਉਨ੍ਹਾਂ ਦੱਸਿਆ ਕਿ ਤੀਸਰੇ ਪਾਤਸ਼ਾਹ ਜੀ ਦੇ ਜੋਤੀ ਜੋਤਿ ਦਿਹਾੜੇ ਦੇ ੪੫੦ ਸਾਲਾ ਸਮਾਗਮਾਂ ਸਬੰਧੀ ਰੂਪ ਰੇਖਾ ਤਿਆਰ ਕਰਨ ਲਈ ਇੱਕ ਉੱਚ-ਪੱਧਰੀ ਕਮੇਟੀ ਗਠਤ ਕਰਨ ਦਾ ਫੈਸਲਾ ਕੀਤਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖ ਧਰਮ ਇਤਿਹਾਸ ਦੇ ਸ਼ਤਾਬਦੀ ਦਿਹਾੜੇ ਕੌਮ ਅੰਦਰ ਵੱਡੀ ਅਹਿਮੀਅਤ ਰੱਖਦੇ ਹਨ, ਜਿਨ੍ਹਾਂ ਨੂੰ ਕੌਮੀ ਪ੍ਰੰਪਰਾਵਾਂ ਅਨੁਸਾਰ ਮਨਾਉਣਾ ਕੌਮ ਦਾ ਫਰਜ਼ ਹੈ। ਇਸੇ ਤਹਿਤ ਹੀ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਸਬੰਧੀ ੪੫੦ ਸਾਲਾ ਸ਼ਤਾਬਦੀ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਮਨਾਈ ਜਾਵੇਗੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਇਸੇ ਸਾਲ ਫਰਵਰੀ ਮਹੀਨੇ ਵਿੱਚ ਆ ਰਹੀ ਜੈਤੋ ਦੇ ਮੋਰਚੇ ਦੀ ੧੦੦ ਸਾਲਾ ਸ਼ਤਾਬਦੀ ਨੂੰ ਵੀ ਵੱਡੇ ਪੱਧਰ 'ਤੇ ਮਨਾਇਆ ਜਾਵੇਗਾ, ਜਿਸ ਦੇ ਸਮਾਗਮਾਂ ਨੂੰ ਲੈ ਕੇ ਧਰਮ ਪ੍ਰਚਾਰ ਕਮੇਟੀ ਨੇ ਪ੍ਰਵਾਨਗੀ ਦੇ ਦਿੱਤੀ ਹੈ। ਉਨ੍ਹਾਂ ਦੱਸਿਆ ਕਿ ਇਹ ਸਮਾਗਮ ੧੯ ਤੋਂ ੨੧ ਫਰਵਰੀ ਤੱਕ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਜੈਤੋ (ਫਰੀਦਕੋਟ) ਵਿਖੇ ਕਰਵਾਏ ਜਾਣਗੇ। ਇਸ ਤੋਂ ਪਹਿਲਾਂ ਜੈਤੋ ਦੇ ਨਜ਼ਦੀਕੀ ਪਿੰਡਾਂ, ਸ਼ਹਿਰਾਂ, ਕਸਬਿਆਂ ਵਿੱਚ ਸਿੱਖੀ ਪ੍ਰਚਾਰ ਲਈ ਧਾਰਮਿਕ ਦੀਵਾਨਾਂ ਦੀ ਲੜੀ ਚਲਾਈ ਜਾਵੇਗੀ। ਉਨ੍ਹਾਂ ਇਹ ਵੀ ਜਾਣਕਾਰੀ ਦਿੱਤੀ ਕਿ ਜੈਤੋ ਮੋਰਚੇ ਦੀ ਇਸ ਪਹਿਲੀ ਸ਼ਤਾਬਦੀ ਮੌਕੇ ਇੱਕ ਇਤਿਹਾਸਕ ਵੀਡੀਓ ਡਾਕਊਮੈਂਟਰੀ ਵੀ ਤਿਆਰ ਕਰਵਾਈ ਜਾ ਰਹੀ ਹੈ, ਜਿਸ ਨੂੰ ਵੱਖ-ਵੱਖ ਮੰਚਾਂ ਰਾਹੀਂ ਸੰਗਤ ਤੱਕ ਪਹੁੰਚਾਇਆ ਜਾਵੇਗਾ। ਇਸ ਦੇ ਨਾਲ ਹੀ ਧਾਰਮਿਕ ਸਾਹਿਤ ਵੀ ਉਚੇਚੇ ਤੌਰ 'ਤੇ ਤਿਆਰ ਕਰਵਾ ਕੇ ਵੰਡਿਆ ਜਾਵੇਗਾ।

ਇਕੱਤਰਤਾ ਵਿੱਚ ਮੈਂਬਰ ਭਾਈ ਅਜੈਬ ਸਿੰਘ ਅਭਿਆਸੀ, ਭਾਈ ਪ੍ਰਿਤਪਾਲ ਸਿੰਘ, ਸ. ਮਨਜੀਤ ਸਿੰਘ ਬੱਪੀਆਣਾ, ਸ. ਅਵਤਾਰ ਸਿੰਘ ਵਣਵਾਲਾ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਗੁਰਮੀਤ ਸਿੰਘ ਬੂਹ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ ਆਦਿ ਹਾਜ਼ਰ ਸਨ। ੧੨ ਜਨਵਰੀ

# 'ਆਪੇ ਗੁਰੁ ਚੇਲਾ' ਨਗਰ ਕੀਰਤਨ ਚੌਥੇ ਦਿਨ ਗੁਰਦੁਆਰਾ ਮੈਹਦੇਆਣਾ ਸਾਹਿਬ ਪਾਤਸ਼ਾਹੀ ਦਸਵੀਂ ਤੋਂ ਅਗਲੇ ਪੜਾਅ ਜੈਤੋ ਲਈ ਹੋਇਆ ਰਵਾਨਾ

ਅੰਮ੍ਰਿਤਸਰ- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਵੱਲੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਰਗ 'ਤੇ ਕੱਢੇ ਜਾ ਰਹੇ 'ਆਪੇ ਗੁਰੁ ਚੇਲਾ' ਨਗਰ ਕੀਰਤਨ ਪ੍ਰਤੀ ਸੰਗਤ ਵਿੱਚ ਭਾਰੀ ਉਤਸ਼ਾਹ ਵੇਖਣ ਨੂੰ ਮਿਲਿਆ।

ਚੌਥੇ ਦਿਨ ਇਹ ਨਗਰ ਕੀਰਤਨ ਖ਼ਾਲਸਈ ਜਾਹੋ ਜਲਾਲ ਨਾਲ ਗੁਰਦੁਆਰਾ ਮੈਹਦੇਆਣਾ ਸਾਹਿਬ

ਪਾਤਸ਼ਾਹੀ ਦਸਵੀਂ ਤੋਂ ਅਗਲੇ ਪੜਾਅ ਲਈ ਰਵਾਨਾ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਗਏ ਨਗਰ ਕੀਰਤਨ 'ਚ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ। ਨਗਰ ਕੀਰਤਨ ਦੀ ਆਰੰਭਤਾ ਤੋਂ ਪਹਿਲਾਂ ਗੁਰਦੁਆਰਾ ਸਾਹਿਬ ਵਿਖੇ ਰਾਗੀ ਸਿੰਘਾਂ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਅਰਦਾਸ ਉਪਰੰਤ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ ਗਿਆ।

ਨਗਰ ਕੀਰਤਨ ਗੁਰਦੁਆਰਾ ਮੈਹਦੇਆਣਾ ਸਾਹਿਬ ਪਾਤਸ਼ਾਹੀ ਦਸਵੀਂ ਤੋਂ ਚੱਲ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ 'ਤੇ ਗੁਰਦੁਆਰਾ ਨਾਨਕਸਰ ਸਾਹਿਬ ਪਾਤਸ਼ਾਹੀ ਪਹਿਲੀ ਤੇ ਛੇਵੀਂ, ਤਖ਼ਤੂਪੁਰਾ, ਨਿਹਾਲ ਸਿੰਘ ਵਾਲਾ, ਪੱਤੋ ਹੀਰਾ ਸਿੰਘ, ਗੁਰਦੁਆਰਾ ਲੋਹਗੜ੍ਹ ਸਾਹਿਬ ਪਾਤਸ਼ਾਹੀ ਦਸਵੀਂ ਦੀਨਾ ਤੋਂ ਹੁੰਦਾ ਹੋਇਆ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ ਜੈਤੋ ਵਿਖੇ ਪੁੱਜਾ। ਨਗਰ ਕੀਰਤਨ ਪ੍ਰਤੀ ਸੰਗਤਾਂ ਵਿਚ ਵੱਡਾ ਉਤਸ਼ਾਹ ਸੀ। ਰਸਤੇ ਵਿਚ ਵੱਖ-ਵੱਖ ਪੜਾਵਾਂ 'ਤੇ ਸੰਗਤ ਵੱਲੋਂ ਭਰਵਾਂ ਸਵਾਗਤ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਕਾਰ ਵਜੋਂ ਰੁਮਾਲਾ ਸਾਹਿਬ ਭੇਟ ਕੀਤੇ ਗਏ ਅਤੇ ਪੰਜ ਪਿਆਰੇ ਸਾਹਿਬਾਨ ਨੂੰ ਸਿਰਪਾਓ ਦੇ ਕੇ ਸਨਮਾਨ ਕੀਤਾ ਗਿਆ। ਨਗਰ ਕੀਰਤਨ ਨਾਲ ਚਲ ਰਹੀ ਗੁਰੂ ਸਾਹਿਬ ਦੇ ਸ਼ਸ਼ਤਰਾਂ ਵਾਲੀ ਬਸ ਪ੍ਰਤੀ ਸੰਗਤ ਅੰਦਰ ਵੱਡਾ ਉਤਸ਼ਾਹ ਸੀ।

ਦੱਸਣਯੋਗ ਹੈ ਕਿ ਆਪੇ ਗੁਰੁ ਚੇਲਾ ਨਗਰ ਕੀਰਤਨ ੧੪ ਜਨਵਰੀ ਨੂੰ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ ਜੈਤੋ ਤੋਂ ਚਲ ਕੇ ਸ੍ਰੀ ਮੁਕਤਸਰ ਸਾਹਿਬ ਲਈ ਰਵਾਨਾ ਹੋਵੇਗਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਗੁਰਚਰਨ ਸਿੰਘ ਗਰੇਵਾਲ, ਸ. ਕੇਵਲ ਸਿੰਘ ਬਾਦਲ, ਸ. ਜਗਜੀਤ ਸਿੰਘ ਤਲਵੰਡੀ, ਜਥੇਦਾਰ ਤੇਜਾ ਸਿੰਘ ਕਮਾਲਪੁਰ, ਸ. ਗੁਰਲਾਲ ਸਿੰਘ, ਅਕਾਲੀ ਦਲ ਦੇ ਹਲਕਾ ਇੰਚਾਰਜ ਸ. ਆਰ ਐਸ ਕਲੇਰ, ਬਾਬਾ ਕੁਲਵੰਤ ਸਿੰਘ ਮੈਹਦੇਆਣਾ ਸਾਹਿਬ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਬਿਜੈ ਸਿੰਘ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਖੈਰਾਬਾਦ, ਮਾਲਵਾ ਜੋਨ ਦੇ ਇੰਚਾਰਜ ਸ. ਜਗਪਾਲ ਸਿੰਘ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।੧੩ ਜਨਵਰੀ

# ਪੰਜਵੇਂ ਦਿਨ 'ਆਪੇ ਗੁਰੁ ਚੇਲਾ' ਨਗਰ ਕੀਰਤਨ ਜੈਤੋ ਤੋਂ ਸ੍ਰੀ ਮੁਕਤਸਰ ਸਾਹਿਬ ਲਈ ਹੋਇਆ ਰਵਾਨਾ

## ਰਸਤੇ ਵਿੱਚ ਨਗਰ ਕੀਰਤਨ ਦਾ ਭਰਵਾਂ ਸਵਾਗਤ ਕਰਕੇ ਸੰਗਤਾਂ ਨੇ ਗੁਰੂ ਸਾਹਿਬ ਨੂੰ ਕੀਤਾ ਸਤਿਕਾਰ ਭੇਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਆਰੰਭ ਹੋਇਆ 'ਆਪੇ ਗੁਰੁ ਚੇਲਾ' ਨਗਰ ਕੀਰਤਨ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ ਜੈਤੋ ਵਿਖੇ ਰਾਤਰੀ ਵਿਸ਼ਰਾਮ ਕਰਨ ਉਪਰੰਤ ਖਾਲਸਾਈ ਜਾਹੋ-ਜਲਾਲ ਨਾਲ ਅਗਲੇ ਪੜਾਅ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਲਈ ਰਵਾਨਾ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਗਏ ਨਗਰ ਕੀਰਤਨ 'ਚ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰ ਕੇ ਗੁਰੂ ਸਾਹਿਬ ਨੂੰ ਸਤਿਕਾਰ ਭੇਟ ਕੀਤਾ। ਨਗਰ ਕੀਰਤਨ ਦੀ ਆਰੰਭਤਾ

ਤੋਂ ਪਹਿਲਾਂ ਗੁਰਦੁਆਰਾ ਸਾਹਿਬ ਵਿਖੇ ਰਾਗੀ ਸਿੰਘਾਂ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਭਾਈ ਅਮਰਜੀਤ ਸਿੰਘ ਚਾਵਲਾ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ।

ਨਗਰ ਕੀਰਤਨ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ ਜੈਤੋ ਤੋਂ ਚਲ ਕੇ ਡੇਲਿਆਂਵਾਲੀ, ਰਾਮੇਆਣਾ, ਫਰੀਦਕੋਟ, ਮੱਲਣ ਆਦਿ ਪਿੰਡਾਂ ਤੋਂ ਹੁੰਦਾ ਹੋਇਆ ਸ੍ਰੀ ਮੁਕਤਸਰ ਸਾਹਿਬ ਵਿਖੇ ਪੁੱਜਾ। ਨਗਰ ਕੀਰਤਨ ਪ੍ਰਤੀ ਸੰਗਤਾਂ ਵਿਚ ਵੱਡਾ ਉਤਸ਼ਾਹ ਸੀ। ਰਸਤੇ ਵਿਚ ਨਗਰ ਕੀਰਤਨ ਦੇ ਸਵਾਗਤ ਲਈ ਸੁੰਦਰ ਗੇਟ ਬਣਾਏ ਗਏ ਸਨ ਅਤੇ ਵੱਖ-ਵੱਖ ਪੜਾਵਾਂ 'ਤੇ ਸੰਗਤ ਵੱਲੋਂ ਭਰਵਾਂ ਸਵਾਗਤ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਕਾਰ ਵਜੋਂ ਰੁਮਾਲਾ ਸਾਹਿਬ ਭੇਟ ਕੀਤੇ ਗਏ। ਸੰਗਤਾਂ ਵੱਲੋਂ ਪੰਜ ਪਿਆਰੇ ਸਾਹਿਬਾਨ ਤੇ ਨਿਸ਼ਾਨਚੀ ਸਿੰਘਾਂ ਨੂੰ ਸਿਰਪਾਓ ਦੇ ਕੇ ਸਨਮਾਨ ਵੀ ਕੀਤਾ ਗਿਆ। ਨਗਰ ਕੀਰਤਨ ਨਾਲ ਚਲ ਰਹੀ ਸ਼ਸ਼ਤਰਾਂ ਵਾਲੀ ਬਸ ਵਿੱਚ ਸ਼ਸ਼ੋਭਿਤ ਗੁਰੂ ਸਾਹਿਬ ਦੇ ਸ਼ਸ਼ਤਰਾਂ ਦੇ ਵੀ ਸੰਗਤ ਨੇ ਉਤਸ਼ਾਹ ਨਾਲ ਦਰਸ਼ਨ ਕੀਤੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਸ. ਸ਼ੇਰ ਸਿੰਘ ਮੰਡਵਾਲਾ, ਸ. ਅਵਤਾਰ ਸਿੰਘ ਵਣਵਾਲਾ, ਬੀਬੀ ਗੁਰਿੰਦਰ ਕੌਰ ਭੋਲੂਵਾਲ, ਸਾਬਕਾ ਵਿਧਾਇਕ ਸ. ਮਨਤਾਰ ਸਿੰਘ ਬਰਾੜ, ਹਲਕਾ ਇੰਚਾਰਜ ਸ. ਸੂਬਾ ਸਿੰਘ ਬਾਦਲ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਬਿਜੈ ਸਿੰਘ, ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਦੇ ਮੈਨੇਜਰ ਸ. ਸੁਖਰਾਜ ਸਿੰਘ, ਮਾਲਵਾ ਜੋਨ ਦੇ ਇੰਚਾਰਜ ਸ. ਜਗਪਾਲ ਸਿੰਘ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।੧੪ ਜਨਵਰੀ

# 'ਆਪੇ ਗੁਰੁ ਚੇਲਾ' ਨਗਰ ਕੀਰਤਨ ਸ੍ਰੀ ਮੁਕਤਸਰ ਸਾਹਿਬ ਤੋਂ ਅਗਲੇ ਪੜਾਅ ਬਠਿੰਡਾ ਲਈ ਹੋਇਆ ਰਵਾਨਾ

## ਵੱਖ-ਵੱਖ ਪੜਾਵਾਂ 'ਤੇ ਨਗਰ ਕੀਰਤਨ ਦਾ ਸੰਗਤ ਵੱਲੋਂ ਭਰਵਾਂ ਸੁਆਗਤ

ਅੰਮ੍ਰਿਤਸਰ- ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਆਰੰਭ ਹੋਇਆ 'ਆਪੇ ਗੁਰੁ ਚੇਲਾ' ਨਗਰ ਕੀਰਤਨ ਛੇਵੇਂ ਦਿਨ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਤੋਂ ਅਗਲੇ ਪੜਾਅ ਗੁਰਦੁਆਰਾ ਸ੍ਰੀ ਹਾਜੀਰਤਨ ਬਠਿੰਡਾ ਲਈ ਰਵਾਨਾ ਹੋਇਆ।

ਅਰਦਾਸ ਉਪਰੰਤ ਪੰਜ ਪਿਆਰਿਆਂ ਦੀ ਅਗਵਾਈ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ ਨੇ ਪਾਲਕੀ ਸਾਹਿਬ ਵਿੱਚ ਸ਼ਸ਼ੋਭਿਤ ਕੀਤਾ। ਅਰੰਭਤਾ ਸਮੇਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰ ਕੇ ਗੁਰੂ ਸਾਹਿਬ ਨੂੰ ਸਤਿਕਾਰ ਭੇਟ ਕੀਤਾ।

ਨਗਰ ਕੀਰਤਨ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ 'ਤੇ ਚਲਦਾ ਹੋਇਆ ਪਿੰਡ ਬਰਕੰਦੀ, ਰੁਪਾਣਾ, ਭੂੰਦੜ, ਗੁਰੂਸਰ, ਛੱਤੇਆਣਾ, ਕੋਟਭਾਈ, ਸਾਹਿਬ ਚੰਦ, ਭਲਾਈਆਣਾ, ਕੋਠੇ ਚੇਤ ਸਿੰਘ ਵਾਲਾ, ਕੋਠੇ ਫੂਲੇ ਵਾਲਾ, ਕਿਲੀ ਨਿਹਾਲ ਸਿੰਘ, ਅੱਡਾ ਬੁਰਜ ਮਹਿਮਾ, ਮਹਿਮਾ ਭਗਵਾਨਾ, ਕੋਠੇ ਨਾਥੀਆਣਾ, ਲੱਖੀ ਜੰਗਲ, ਨੇਹੀਆਂ ਵਾਲਾ, ਗੋਨਿਆਣਾ ਮੰਡੀ, ਮਾਲਰੋਡ, ਭੋਖੜਾ, ਗਿੱਲ ਪੱਤੀ, ਥਰਮਲ ਕਲੋਨੀ, ਭਾਈ ਘਨੱਈਆ ਚੌਂਕ, ਰੋਜ ਗਾਰਡਨ, ਸਬਜੀ ਮੰਡੀ ਤੋਂ ਹੁੰਦਾ ਹੋਇਆ ਗੁਰਦੁਆਰਾ ਸ੍ਰੀ ਹਾਜੀਰਤਨ, ਬਠਿੰਡਾ ਪੁੱਜਾ।

ਰਸਤੇ ਵਿਚ ਸੰਗਤ ਵੱਲੋਂ ਨਗਰ ਕੀਰਤਨ ਦੇ ਸਵਾਗਤ ਲਈ ਸੁੰਦਰ ਗੇਟ ਬਣਾਏ ਗਏ ਸਨ ਅਤੇ ਵੱਖ-ਵੱਖ ਪੜਾਵਾਂ 'ਤੇ ਭਰਵਾਂ ਸਵਾਗਤ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਕਾਰ ਵਜੋਂ ਰੁਮਾਲਾ ਸਾਹਿਬ ਭੇਟ ਕੀਤੇ ਗਏ। ਸੰਗਤਾਂ ਵੱਲੋਂ ਪੰਜ ਪਿਆਰੇ ਤੇ ਨਿਸ਼ਾਨਚੀ ਸਿੰਘਾਂ ਨੂੰ ਸਿਰਪਾਓ ਦੇ ਕੇ ਸਨਮਾਨ ਵੀ ਕੀਤਾ ਗਿਆ। ਨਗਰ ਕੀਰਤਨ ਨਾਲ ਚਲ ਰਹੀ ਸ਼ਸ਼ਤਰਾਂ ਵਾਲੀ ਬਸ ਵਿੱਚ ਸ਼ਸ਼ੋਭਿਤ ਗੁਰੂ ਸਾਹਿਬ ਦੇ ਸ਼ਸ਼ਤਰਾਂ ਦੇ ਵੀ ਸੰਗਤ ਨੇ ਉਤਸ਼ਾਹ ਨਾਲ ਦਰਸ਼ਨ ਕੀਤੇ। ਆਪੇ ਗੁਰੁ ਚੇਲਾ ਨਗਰ ਕੀਰਤਨ ੧੯ ਜਨਵਰੀ ਨੂੰ ਗੁਰਦੁਆਰਾ ਸ੍ਰੀ ਹਾਜੀਰਤਨ ਬਠਿੰਡਾ ਤੋਂ ਚੱਲ ਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਪਹੁੰਚ ਕੇ ਸੰਪੂਰਨ ਹੋਵੇਗਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਸ. ਦਰਸ਼ਨ ਸਿੰਘ ਮੋਠਾਂਵਾਲਾ, ਸ. ਅਵਤਾਰ ਸਿੰਘ ਵਣਵਾਲਾ, ਸ. ਨਵਤੇਜ ਸਿੰਘ ਕਾਉਣੀ, ਸੀਨੀਅਰ ਅਕਾਲੀ ਆਗੂ ਸ. ਕਰਮਜੀਤ ਸਿੰਘ ਰੋਜੀ ਬਰਕੰਦੀ, ਜਿਲ੍ਹਾ ਪ੍ਰਧਾਨ ਸ. ਪ੍ਰੀਤਇੰਦਰ ਸਿੰਘ, ਸ. ਹਰਦੀਪ ਸਿੰਘ ਡਿੰਪੀ ਢਿੱਲੋਂ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਬਿਜੇ ਸਿੰਘ, ਮੀਤ ਸਕੱਤਰ ਸ. ਗੁਰਨਾਮ ਸਿੰਘ, ਚੀਫ ਸ. ਜਗਦੀਸ਼ ਸਿੰਘ ਬੁੱਟਰ, ਮੈਨੇਜਰ ਸ. ਰੇਸ਼ਮ ਸਿੰਘ, ਸ. ਜਰਨੈਲ ਸਿੰਘ, ਮਾਲਵਾ ਜੋਨ ਦੇ ਇੰਚਾਰਜ ਸ. ਜਗਪਾਲ ਸਿੰਘ, ਹੈੱਡ ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆ, ਸ. ਨਿਰਮਲਜੀਤ ਸਿੰਘ, ਸ. ਮਨਜਿੰਦਰ ਸਿੰਘ ਬਿੱਟੂ, ਸ. ਜਗਜੀਤ ਸਿੰਘ ਹਨੀ, ਬਾਬਾ ਜਸਪਾਲ ਸਿੰਘ ਮੁਕਤਸਰ, ਸ. ਗੁਰਚਰਨ ਸਿੰਘ ਸਮੇਤ ਵੱਡੀ ਗਿਣਤੀ ਸੰਗਤਾਂ ਹਾਜ਼ਰ ਸਨ।੧੫ ਜਨਵਰੀ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਇਆ ਨਗਰ ਕੀਰਤਨ

ਅੰਮ੍ਰਿਤਸਰ- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਦੇ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨਗਰ ਕੀਰਤਨ ਸਜਾਇਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੇਠ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਗਏ ਨਗਰ ਕੀਰਤਨ ਦੀ ਆਰੰਭਤਾ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਸ ਮੌਕੇ ਗੱਤਕਾ ਅਤੇ ਬੈਂਡ ਪਾਰਟੀਆਂ ਨੇ ਹਾਜ਼ਰੀ ਭਰੀ ਅਤੇ ਸ਼ਬਦੀ ਜਥਿਆਂ ਨੇ ਗੁਰੂ ਸਾਹਿਬ ਜੀ ਦੀ ਉਸਤਤ ਵਿਚ ਗੁਰੂ ਜਸ ਗਾਇਨ ਕੀਤਾ। ਇਸ ਮੌਕੇ ਮੌਜੂਦ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਦਸਮ ਪਾਤਸ਼ਾਹ ਜੀ ਦੇ ਪਾਵਨ ਪ੍ਰਕਾਸ਼ ਗੁਰਪੁਰਬ ਦੀ ਸੰਗਤ ਨੂੰ ਵਧਾਈ ਦਿੰਦਿਆਂ ਕਿਹਾ ਕਿ ਦੁਨੀਆ ਦੇ ਧਾਰਮਿਕ ਇਤਿਹਾਸ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਜੀਵਨ ਲਾਸਾਨੀ ਅਤੇ ਪ੍ਰੇਰਨਾਦਾਇਕ ਹੈ। ਉਨ੍ਹਾਂ ਸੰਗਤ ਨੂੰ ਗੁਰੂ ਸਾਹਿਬ ਵੱਲੋਂ ਬਖ਼ਸ਼ੇ ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰਕੇ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਣਾ ਕੀਤੀ।

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਰੰਭ ਹੋਣ ਮਗਰੋਂ ਨਗਰ ਕੀਰਤਨ ਦਾ ਬਜ਼ਾਰ ਮਾਈ ਸੇਵਾਂ, ਬਜ਼ਾਰ ਕਾਠੀਆਂ, ਬਜ਼ਾਰ ਪਾਪੜਾਂ, ਬਜ਼ਾਰ ਬਾਂਸਾਂ, ਚੌਂਕ ਛੱਤੀ ਖੂਹੀ, ਚਾਵਲ ਮੰਡੀ, ਦਾਲ ਮੰਡੀ, ਢਾਬ ਵਸਤੀ ਰਾਮ, ਜੌੜਾ ਪਿੱਪਲ, ਬਜ਼ਾਰ ਲੁਹਾਰਾ, ਚੌਂਕ ਲਛਮਣਸਰ, ਚੌਂਕ ਬਾਬਾ ਸਾਹਿਬ, ਚੌਂਕ ਪਰਾਗਦਾਸ ਆਦਿ ਥਾਵਾਂ 'ਤੇ ਸੰਗਤ ਵੱਲੋਂ ਭਰਵਾਂ ਸਵਾਗਤ ਕੀਤਾ ਗਿਆ। ਨਗਰ ਕੀਰਤਨ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਤੋਂ ਇਲਾਵਾ ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ,

ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ, ਸ. ਹਰਭਜਨ ਸਿੰਘ ਵਕਤਾ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਮੈਨੇਜਰ ਬਘੇਲ ਸਿੰਘ, ਸ. ਨਰਿੰਦਰ ਸਿੰਘ ਮਥਰੇਵਾਲ, ਸ. ਇਕਬਾਲ ਸਿੰਘ ਮੁਖੀ, ਸ. ਜਸਪਾਲ ਸਿੰਘ ਢੱਡੇ, ਸ. ਨਿਸ਼ਾਨ ਸਿੰਘ ਜੱਫਰਵਾਲ, ਸ. ਯੁਵਰਾਜ ਸਿੰਘ, ਸ. ਗੁਰਤਿੰਦਰਪਾਲ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਨੇ ਸ਼ਮੂਲੀਅਤ ਕੀਤੀ।

# ਐਕਸ/ਟਵਿੱਟਰ ਨੇ ਸ਼੍ਰੋਮਣੀ ਕਮੇਟੀ ਦੇ ਨਾਂ 'ਤੇ ਚੱਲ ਰਿਹਾ ਫ਼ਰਜ਼ੀ ਖਾਤਾ ਕੀਤਾ ਬੰਦ

## ਕਾਨੂੰਨੀ ਨੋਟਿਸ ਭੇਜਣ ਮਗਰੋਂ ਕੀਤੀ ਕਾਰਵਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੋਸ਼ਲ ਮੀਡੀਆ ਪਲੇਟਫਾਰਮ ਐਕਸ/ਟਵਿੱਟਰ ਨੂੰ ਭੇਜੇ ਕਾਨੂੰਨੀ ਨੋਟਿਸ ਮਗਰੋਂ ਕੰਪਨੀ ਵੱਲੋਂ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਦੇ ਨਾਂ 'ਤੇ ਬਣਾਏ ਗਏ ਇਕ ਫ਼ਰਜ਼ੀ/ਪੈਰੋਡੀ ਖਾਤੇ @SGPCAmritsar_ ਨੂੰ ਬੰਦ ਕਰ ਦਿੱਤਾ ਹੈ। ਇਹ ਜਾਣਕਾਰੀ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਅਤੇ ਬੁਲਾਰੇ ਸ. ਹਰਜਭਨ ਸਿੰਘ ਵਕਤਾ ਨੇ ਦਿੱਤੀ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਂ 'ਤੇ ਇਸ ਪੈਰੋਡੀ ਖਾਤੇ ਰਾਹੀਂ ਐਕਸ/ਟਵਿੱਟਰ 'ਤੇ ਸਿੱਖ ਸੰਸਥਾ ਅਤੇ ਸਿੱਖ ਕੌਮ ਵਿਰੁੱਧ ਨਫ਼ਰਤੀ ਪ੍ਰਚਾਰ ਕੀਤਾ ਜਾ ਰਿਹਾ ਸੀ, ਜਿਸ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਨੇ ਸਖ਼ਤ ਨੋਟਿਸ ਲੈਂਦਿਆਂ ਕਾਨੂੰਨੀ ਕਾਰਵਾਈ ਕਰਨ ਦਾ ਫੈਸਲਾ ਲਿਆ ਸੀ। ਉਨ੍ਹਾਂ ਦੱਸਿਆ ਕਿ ਮੁੱਢਲੇ ਤੌਰ 'ਤੇ ਸ਼੍ਰੋਮਣੀ ਕਮੇਟੀ ਦੇ ਕਾਨੂੰਨੀ ਸਲਾਹਕਾਰ ਐਡਵੋਕੇਟ ਅਮਨਬੀਰ ਸਿੰਘ ਸਿਆਲੀ ਰਾਹੀਂ ਭੇਜੇ ਗਏ ਕਾਨੂੰਨੀ ਨੋਟਿਸ ਮਗਰੋਂ ਬੀਤੇ ਕੱਲ੍ਹ ਐਕਸ ਵੱਲੋਂ ਇਹ ਫ਼ਰਜ਼ੀ ਖਾਤਾ ਬੰਦ ਕਰਨ ਦੀ ਜਾਣਕਾਰੀ ਬਾਰੇ ਇਕ ਈਮੇਲ ਪ੍ਰਾਪਤ ਹੋਈ ਹੈ।

ਸ. ਵਕਤਾ ਨੇ ਕਿਹਾ ਹਾਲਾਂਕਿ ਐਕਸ/ਟਵਿੱਟਰ ਵੱਲੋਂ ਸ਼੍ਰੋਮਣੀ ਕਮੇਟੀ ਦੇ ਨਾਂ 'ਤੇ ਫ਼ਰਜ਼ੀ/ਪੈਰੋਡੀ ਖਾਤਾ ਬੰਦ ਕਰ ਦਿੱਤਾ ਗਿਆ ਹੈ, ਪਰ ਇਸ ਨੂੰ ਚਲਾਉਣ ਵਾਲੇ ਸ਼ਰਾਰਤੀ ਅਨਸਰਾਂ ਦਾ ਪਤਾ ਲਗਾਉਣ ਬਾਰੇ ਵੀ ਕਾਰਵਾਈ ਜਾਰੀ ਰੱਖੀ ਜਾਵੇਗੀ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਨਿਰਦੇਸ਼ਾਂ ਅਨੁਸਾਰ ਕਾਨੂੰਨੀ ਸਲਾਹਕਾਰ ਐਡਵੋਕੇਟ ਅਮਨਬੀਰ ਸਿੰਘ ਸਿਆਲੀ ਅਗਲੀ ਕਾਰਵਾਈ ਕਰਨਗੇ। ੧੯ ਜਨਵਰੀ

# 'ਆਪੇ ਗੁਰੁ ਚੇਲਾ' ਨਗਰ ਕੀਰਤਨ ਤਖ਼ਤ ਸ੍ਰੀ ਦਮਦਮਾ ਸਾਹਿਬ ਪਹੁੰਚ ਕੇ ਖਾਲਸਾਈ ਜਾਹੋ-ਜਲਾਲ ਨਾਲ ਹੋਇਆ ਸੰਪੰਨ

ਤਲਵੰਡੀ ਸਾਬੋ/ਬਠਿੰਡਾ- ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਆਰੰਭ ਕੀਤਾ 'ਆਪੇ ਗੁਰੁ ਚੇਲਾ' ਨਗਰ ਕੀਰਤਨ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਬਠਿੰਡਾ ਵਿਖੇ ਪਹੁੰਚ ਕੇ ਖਾਲਸਾਈ ਜਾਹੋ-ਜਲਾਲ ਨਾਲ ਜੈਕਾਰਿਆਂ ਦੀ ਗੂੰਜ ਵਿੱਚ ਸੰਪੂਰਨ ਹੋਇਆ। ਇਥੇ ਪੁੱਜਣ 'ਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਮੈਂਬਰ ਪਾਰਲੀਮੈਂਟ ਬੀਬੀ ਹਰਸਿਮਰਤ ਕੌਰ ਬਾਦਲ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਨਗਰ ਕੀਰਤਨ ਦਾ ਸਵਾਗਤ ਕਰਦਿਆਂ ਰੁਮਾਲਾ ਸਾਹਿਬ ਭੇਟ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸ਼ਰਧਾ ਪ੍ਰਗਟਾਈ ਅਤੇ ਪੰਜ ਪਿਆਰਿਆਂ ਨੂੰ ਸਿਰੋਪਾਓ ਦਿੱਤੇ।

ਬਠਿੰਡਾ ਤੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਲਈ ਨਗਰ ਕੀਰਤਨ ਦੀ ਆਰੰਭਤਾ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਪ੍ਰਮੁੱਖ ਸ਼ਖਸੀਅਤਾਂ ਅਤੇ ਵੱਡੀ ਗਿਣਤੀ ਵਿੱਚ ਸੰਗਤਾਂ ਮੌਜੂਦ ਸਨ। ਨਗਰ ਕੀਰਤਨ ਦੌਰਾਨ ਵੱਖ-ਵੱਖ ਥਾਵਾਂ 'ਤੇ ਸੰਗਤਾਂ ਵੱਲੋਂ ਭਰਵਾਂ ਸਵਾਗਤ ਕੀਤਾ ਗਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਤਮਸਤਕ ਹੋ ਕੇ ਸ਼ਰਧਾ ਪ੍ਰਗਟਾਈ ਗਈ। ਪੰਜਾਬ ਪੁਲੀਸ ਦੀ ਟੁਕੜੀ ਨੇ ਵੀ ਨਗਰ ਕੀਰਤਨ ਨੂੰ ਸਲਾਮੀ ਦਿੱਤੀ ਅਤੇ ਇਸ ਦੇ ਨਾਲ ਹੀ ਗੱਤਕਾ ਟੀਮਾਂ ਵੱਲੋਂ ਜੰਗਜੂ ਕਲਾ ਦੇ ਜੌਹਰ ਦਿਖਾਏ।

ਨਗਰ ਕੀਰਤਨ 'ਚ ਸ਼ਾਮਲ ਹੋਣ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਹਰ ਸਾਲ ਸੰਗਤਾਂ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਗੁਰਪੁਰਬ ਵੱਡੇ ਉਤਸ਼ਾਹ ਨਾਲ ਮਨਾਉਂਦੀਆਂ ਹਨ। ਸੰਗਤਾਂ ਦੀ ਭਾਵਨਾ ਅਨੁਸਾਰ ਇਸ ਵਾਰ ਗੁਰੂ ਸਾਹਿਬ ਜੀ ਦਾ ਪ੍ਰਕਾਸ਼ ਗੁਰਪੁਰਬ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਕੌਮੀ ਪੱਧਰ 'ਤੇ ਮਨਾਇਆ ਜਾ ਰਿਹਾ ਹੈ। ਉਨ੍ਹਾਂ ਨਗਰ ਕੀਰਤਨ ਦੌਰਾਨ ਸਹਿਯੋਗ ਕਰਨ ਵਾਲੀਆਂ ਸਭਾ-ਸੁਸਾਇਟੀਆਂ ਅਤੇ ਸਭਾ-ਸੁਸਾਇਟੀਆਂ ਅਤੇ ਸੰਗਤਾਂ ਦਾ ਧੰਨਵਾਦ ਵੀ ਕੀਤਾ।

ਨਗਰ ਕੀਰਤਨ ਦੌਰਾਨ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਮੈਂਬਰ ਸ. ਮੋਹਨ ਸਿੰਘ ਬੰਗੀ, ਸ. ਗੁਰਪ੍ਰੀਤ ਸਿੰਘ ਝੱਬਰ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਸ. ਅਮਰੀਕ ਸਿੰਘ ਕੋਟਸ਼ਮੀਰ, ਸ. ਕੌਰ ਸਿੰਘ, ਸ. ਅਵਤਾਰ ਸਿੰਘ ਵਣਵਾਲਾ, ਸ. ਜਗਸੀਰ ਸਿੰਘ ਮਾਂਗੇਆਣਾ, ਬੀਬੀ ਜੋਗਿੰਦਰ ਕੌਰ, ਬਾਬਾ ਗੁਰਮੀਤ ਸਿੰਘ, ਬਾਬਾ ਜੱਸਾ ਸਿੰਘ ਬੁੱਢਾ ਦਲ, ਬਾਬਾ ਟੇਕ ਸਿੰਘ ਧਨੌਲਾ, ਬਾਬਾ ਕਾਕਾ ਸਿੰਘ, ਅਕਾਲੀ ਆਗੂ ਸ. ਪ੍ਰਕਾਸ਼ ਸਿੰਘ ਭੱਟੀ, ਸ. ਇਕਬਾਲ ਸਿੰਘ ਢਿੱਲੋਂ, ਸ. ਮਾਹਨ ਸਿੰਘ, ਸ. ਗੁਰਚਰਨ ਸਿੰਘ ਡੱਬਵਾਲੀ, ਬਾਬਾ ਰਣਜੀਤ ਸਿੰਘ ਗੋਨੇਆਣਾ ਮੰਡੀ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਬਿਜੈ ਸਿੰਘ, ਮੀਤ ਸਕੱਤਰ ਸ. ਪਰਮਜੀਤ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਮੈਨੇਜਰ ਸ. ਰਣਜੀਤ ਸਿੰਘ, ਗੁਰਦੁਆਰਾ ਹਾਜੀਰਤਨ ਦੇ ਮੈਨੇਜਰ ਸ. ਸੁਮੇਰ ਸਿੰਘ, ਮਹੰਤ ਸੀਤਲ ਪ੍ਰਕਾਸ਼, ਮਹੰਤ ਸੁਰਜੀਤ ਦਾਸ ਮਹਿਮਾ ਸਰਜਾ, ਇੰਚਾਰਜ ਸ. ਜਗਪਾਲ ਸਿੰਘ, ਸ. ਭੋਲਾ ਸਿੰਘ, ਡਾ. ਗੁਰਵਿੰਦਰ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।੧੬ ਜਨਵਰੀ

# ਸ਼੍ਰੋਮਣੀ ਕਮੇਟੀ ਨੇ ਸਿੱਖ ਪਛਾਣ ਨੂੰ ਰਲਗੱਡ ਕਰਨ ਦੇ ਜੰਮੂ ਕਸ਼ਮੀਰ ਹਾਈ ਕੋਰਟ ਦੇ ਫੈਸਲੇ 'ਤੇ ਕੀਤਾ ਇਤਰਾਜ਼

## ਸਿੱਖ ਦਾ ਨਾਮ ਸਿੰਘ ਜਾਂ ਕੌਰ ਤੋਂ ਬਿਨਾਂ ਕਿਆਸ ਹੀ ਨਹੀਂ ਕੀਤਾ ਜਾ ਸਕਦਾ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੰਮੂ ਅਤੇ ਕਸ਼ਮੀਰ ਹਾਈ ਕੋਰਟ ਵੱਲੋਂ ਸਿੱਖ ਦੇ ਨਾਮ ਪਿੱਛੇ 'ਸਿੰਘ' ਜਾਂ 'ਕੌਰ' ਜ਼ਰੂਰੀ ਨਾ ਹੋਣ ਦੇ ਦਿੱਤੇ ਗਏ ਫੈਸਲੇ ਉੱਤੇ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਹੈ ਕਿ ਸਿੱਖ ਦੀ ਪਰਿਭਾਸ਼ਾ ਦੁਨੀਆਵੀ ਅਦਾਲਤਾਂ ਦੇ ਅਧੀਨ ਨਹੀਂ ਹੈ, ਸਗੋਂ ਇਹ ਗੁਰੂ ਬਖ਼ਸ਼ੀ ਰਹਿਣੀ 'ਤੇ ਅਧਾਰਿਤ ਹੈ। ਇਸ ਪਿੱਛੇ ਸਿੱਖਾਂ ਦਾ ਸ਼ਾਨਾਮੱਤਾ ਇਤਿਹਾਸ, ਸਿਧਾਂਤ ਅਤੇ ਪਰੰਪਰਾਵਾਂ ਹਨ।

ਉਨ੍ਹਾਂ ਕਿਹਾ ਕਿ ਸਿੱਖ ਦਾ ਨਾਮ ਸਿੰਘ ਜਾਂ ਕੌਰ ਤੋਂ ਬਿਨਾਂ ਕਿਆਸ ਹੀ ਨਹੀਂ ਕੀਤਾ ਜਾ ਸਕਦਾ, ਇਸ ਲਈ ਜੰਮੂ ਕਸ਼ਮੀਰ ਹਾਈ ਕੋਰਟ ਦੀ ਟਿੱਪਣੀ ਸਿੱਧੇ ਤੌਰ 'ਤੇ ਸਿੱਖ ਕਦਰਾਂ ਕੀਮਤਾਂ ਅਤੇ ਸਿੱਖ

ਰਹਿਣੀ ਦੇ ਬਿਲਕੁਲ ਵਿਰੁੱਧ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਆਖਿਆ ਕਿ ਭਾਵੇਂ ਜੰਮੂ ਕਸ਼ਮੀਰ ਹਾਈ ਕੋਰਟ ਦਾ ਫੈਸਲਾ ਉੱਥੋਂ ਦੇ ਅਖਨੂਰ ਜ਼ਿਲ੍ਹਾ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਬੰਧਤ ਹੈ ਪਰ ਇਸ ਨੇ ਸਿੱਖ ਸਿਧਾਂਤਾਂ ਅਤੇ ਰਵਾਇਤਾਂ ਦੇ ਉਲੰਘਣ ਦੇ ਨਾਲ-ਨਾਲ ਸਿੱਖਾਂ ਦੀਆਂ ਭਾਵਨਾਵਾਂ ਨੂੰ ਵੀ ਸੱਟ ਮਾਰੀ ਹੈ। ਕਿਸੇ ਵੀ ਅਦਾਲਤ ਨੂੰ ਸਿੱਖਾਂ ਦੇ ਧਾਰਮਿਕ ਮਰਯਾਦਾ ਨਾਲ ਜੁੜੇ ਮਾਮਲੇ 'ਤੇ ਅਜਿਹੀ ਟਿੱਪਣੀ ਕਰਨ ਦਾ ਕੋਈ ਅਧਿਕਾਰ ਨਹੀਂ ਹੈ ਅਤੇ ਅਜਿਹੇ ਮਾਮਲਿਆਂ ਵਿੱਚ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ ਸੁਝਾਅ ਅਤੇ ਰਾਏ ਲਾਜ਼ਮੀ ਤੌਰ 'ਤੇ ਲੈਣੀ ਚਾਹੀਦੀ ਹੈ। ਜੇਕਰ ਅਜਿਹੇ ਮਨਮਰਜ਼ੀ ਦੇ ਫੈਸਲੇ ਲਏ ਜਾਣ ਲੱਗੇ ਤਾਂ ਧਰਮਾਂ ਦੀਆਂ ਮੁੱਲਵਾਨ ਕਦਰਾਂ ਕੀਮਤਾਂ ਅਤੇ ਮੌਲਿਕ ਮਰਯਾਦਾ ਕਾਇਮ ਨਹੀਂ ਰਹਿ ਸਕੇਗੀ। ਐਡਵੋਕੇਟ ਧਾਮੀ ਨੇ ਕਿਹਾ ਕਿ ਜੰਮੂ ਕਸ਼ਮੀਰ ਹਾਈ ਕੋਰਟ ਦੇ ਫੈਸਲੇ ਬਾਰੇ ਸ਼੍ਰੋਮਣੀ ਕਮੇਟੀ ਕਾਨੂੰਨੀ ਮਾਹਰਾਂ ਪਾਸੋਂ ਘੋਖ ਕਰਵਾ ਕੇ ਯੋਗ ਕਾਰਵਾਈ ਕਰੇਗੀ।

੧੭ ਜਨਵਰੀ

# ਸ਼੍ਰੋਮਣੀ ਕਮੇਟੀ ਵੱਲੋਂ ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਦਸਵੇਂ ਪਾਤਸ਼ਾਹ ਦੇ ਪ੍ਰਕਾਸ਼ ਪੁਰਬ ਮੌਕੇ ਕੀਤਾ ਗਿਆ ਵਿਸ਼ਾਲ ਗੁਰਮਤਿ ਸਮਾਗਮ

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਨਵਤਾ ਲਈ ਪਰਿਵਾਰ ਵਾਰ ਕੇ ਮਿਸਾਲ ਕਾਇਮ ਕੀਤੀ- ਐਡਵੋਕੇਟ ਧਾਮੀ

## ਸਮਾਗਮ ਦੌਰਾਨ ਜਥੇਦਾਰ ਹਰਪ੍ਰੀਤ ਸਿੰਘ ਤੇ ਸ. ਸੁਖਬੀਰ ਸਿੰਘ ਬਾਦਲ ਸਮੇਤ ਵੱਡੀ ਗਿਣਤੀ ਪੰਥਕ ਸ਼ਖਸ਼ੀਅਤਾਂ ਨੇ ਭਰੀ ਹਾਜ਼ਰੀ

ਤਲਵੰਡੀ ਸਾਬੋ (ਬਠਿੰਡਾ)- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਤਖ਼ਤ ਸ਼੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਕੌਮੀ ਪੱਧਰ ਦਾ ਵਿਸ਼ਾਲ ਗੁਰਮਤਿ ਸਮਾਗਮ ਕੀਤਾ ਗਿਆ, ਜਿਸ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਸਮੇਤ ਵੱਡੀ ਗਿਣਤੀ ਵਿਚ ਪ੍ਰਮੁੱਖ ਸ਼ਖਸੀਅਤਾਂ ਅਤੇ ਸੰਗਤਾਂ ਨੇ ਸ਼ਮੂਲੀਅਤ ਕੀਤੀ। ਇਸ ਮੌਕੇ ਏਥੇ ਗੁਰਦੁਆਰਾ ਲਿਖਣਸਰ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸਜਾਏ ਪੰਡਾਲ ਵਿੱਚ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਤਾਰਬਲਬੀਰ ਸਿੰਘ ਤੇ ਭਾਈ ਸਤਿੰਦਰਬੀਰ ਸਿੰਘ ਦੇ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਹਰਪਾਲ ਸਿੰਘ ਨੇ ਸੰਗਤ ਨੂੰ ਗੁਰੂ ਸਾਹਿਬ ਦੇ ਜੀਵਨ ਇਤਿਹਾਸ ਤੋਂ ਜਾਣੂ ਕਰਵਾਇਆ।

ਸਮਾਗਮ ਵਿਚ ਪਹੁੰਚੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਗਤਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਦੀ ਵਧਾਈ ਦਿੰਦਿਆਂ ਕਿਹਾ ਕਿ ਦਸਵੇਂ ਪਾਤਸ਼ਾਹ ਜੀ ਨੇ ਮਾਨਵਤਾ ਦੀ ਰੱਖਿਆ ਲਈ ਆਪਣਾ ਪਰਿਵਾਰ ਵਾਰ ਕੇ ਇੱਕ ਮਿਸਾਲ ਕਾਇਮ ਕੀਤੀ, ਜੋ ਦੁਨੀਆ ਦੇ ਧਾਰਮਿਕ ਇਤਿਹਾਸ ਅੰਦਰ ਆਪਣੇ ਆਪ ਵਿੱਚ ਲਾਸਾਨੀ ਹੈ। ਗੁਰੂ ਸਾਹਿਬ ਨੇ ਦੱਬੇ

ਤੇ ਲਤਾੜੇ ਲੋਕਾਂ ਨੂੰ ਬਰਾਬਰਤਾ ਦਾ ਅਹਿਸਾਸ ਕਰਵਾਉਂਦਿਆਂ ਉਨ੍ਹਾਂ ਵਿਚ ਜਬਰ ਜੁਲਮ ਖਿਲਾਫ ਲੜਨ ਲਈ ਉਤਸ਼ਾਹ ਪੈਦਾ ਕੀਤਾ। ਇਸੇ ਦਾ ਹੀ ਨਤੀਜਾ ਹੈ ਕਿ ਅੱਜ ਭਾਰਤ ਦੀ ਸੰਸਕ੍ਰਿਤੀ ਮਜ਼ਬੂਤ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਅੱਜ ਸ਼ੋਸ਼ਲ ਮੀਡੀਏ ਰਾਹੀਂ ਸਿੱਖਾਂ ਅਤੇ ਸਿੱਖ ਇਤਿਹਾਸ ਖਿਲਾਫ ਸਿਰਜੇ ਜਾ ਰਹੇ ਬਿਰਤਾਂਤ ਦਾ ਮੁਕਾਬਲਾ ਕਰਨ ਦੀ ਲੋੜ ਹੈ, ਤਾਂ ਕਿ ਸਿੱਖ ਇਤਿਹਾਸ ਦੀ ਮੌਲਿਕਤਾ ਰਲਗੱਢ ਹੋਣ ਤੋਂ ਬਚੀ ਰਹੇ।

ਇਸ ਮੌਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਦਸਵੇਂ ਪਾਤਸ਼ਾਹ ਦੇ ਪਰਉਪਕਾਰਾਂ ਨੂੰ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਦੀ ਦੇਣ ਵੱਡੀ ਹੈ ਅਤੇ ਮਨੁੱਖੀ ਮਾਨਸਿਕਤਾ ਬਹੁਤ ਛੋਟੀ। ਉਹਨਾਂ ਆਖਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖਸ਼ੀਅਤ ਦਾ ਇਸ ਗੱਲ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਉਨ੍ਹਾਂ ਨੇ ਦੱਬੇ ਕੁਚਲੇ ਲੋਕਾਂ ਵਿਚ ਹਕੂਮਤ ਵਿਰੁੱਧ ਲੜਨ ਦਾ ਸਾਹਸ ਪੈਦਾ ਕੀਤਾ, ਜਿਸ ਸਦਕਾ ਇੱਕ ਇੱਕ ਸਿੱਖ ਲੱਖਾਂ ਦੁਸ਼ਮਣਾਂ ਨਾਲ ਲੜ ਗਿਆ। ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸਿੱਖ ਧਰਮ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ। ਜੇਕਰ ਹਿਰਦੇ ਵਿਚ ਧਰਮ ਤੇ ਹੱਥ ਵਿਚ ਰਾਜਨੀਤੀ ਲੈ ਕੇ ਚੱਲਾਂਗੇ ਤਾ ਹਰ ਪਾਸੇ ਜਿੱਤ ਹੋਵੇਗੀ। ਉਨ੍ਹਾਂ ਕਿਹਾ ਕਿ ਅੱਜ ਗੁਰਮਤ ਦੇ ਫਲਸਫੇ ਨੂੰ ਸਮਝਣ ਅਤੇ ਵਿਚਾਰਨ ਦੀ ਵੱਡੀ ਲੋੜ ਹੈ। ਜੇਕਰ ਅਸੀਂ ਸਿੱਖ ਸਿਧਾਂਤਾਂ ਅਤੇ ਗੁਰੂ ਉਪਦੇਸ਼ਾਂ ਨੂੰ ਸਮਝ ਕੇ ਚਲਾਂਗੇ ਤਾਂ ਯਕੀਨਨ ਹੀ ਸਮਾਜ ਵਿੱਚ ਸੁਖਾਵੇਂ ਮਾਹੌਲ ਦੀ ਸਿਰਜਣਾ ਹੋਵੇਗੀ।

ਸਟੇਜ ਦੀ ਸੇਵਾ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ ਵੱਲੋਂ ਨਿਭਾਈ ਗਈ। ਇਸ ਮੌਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਹੈੱਡ ਗ੍ਰੰਥੀ ਗਿ: ਜਗਤਾਰ ਸਿੰਘ, ਮੈਂਬਰ ਪਾਰਲੀਮੈਂਟ ਬੀਬਾ ਹਰਸਿਮਰਤ ਕੌਰ ਬਾਦਲ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਮੈਂਬਰ ਸ. ਮੋਹਨ ਸਿੰਘ ਬੰਗੀ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਰਘਬੀਰ ਸਿੰਘ ਸਹਾਰਨਮਾਜਰਾ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਸ. ਅਵਤਾਰ ਸਿੰਘ ਵਣਵਾਲਾ, ਸ. ਅਮਰੀਕ ਸਿੰਘ ਕੋਟਸ਼ਮੀਰ, ਸ. ਗੁਰਮੀਤ ਸਿੰਘ ਬੂਹ, ਸ. ਕੌਰ ਸਿੰਘ, ਬੀਬੀ ਜੋਗਿੰਦਰ ਕੌਰ, ਸ. ਸਤਪਾਲ ਸਿੰਘ ਤਲਵੰਡੀ, ਸ. ਸੁਰਜੀਤ ਸਿੰਘ ਰਾਏਪੁਰ, ਸ. ਮੇਜਰ ਸਿੰਘ ਢਿੱਲੋਂ, ਸ. ਜਗਸੀਰ ਸਿੰਘ ਮਾਂਗੇਆਣਾ, ਸੀਨੀਅਰ ਅਕਾਲੀ ਆਗੂ ਸ. ਬਲਵਿੰਦਰ ਸਿੰਘ ਭੂੰਦੜ, ਡਾ. ਦਲਜੀਤ ਸਿੰਘ ਚੀਮਾ, ਸ. ਬਲਰਾਜ ਸਿੰਘ ਭੂੰਦੜ, ਯੂਥ ਅਕਾਲੀ ਦਲ ਦੇ ਪ੍ਰਧਾਨ ਸ. ਸਰਬਜੀਤ ਸਿੰਘ ਝਿੰਜਰ, ਸ. ਜਗਜੀਤ ਸਿੰਘ ਖਾਲਸਾ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਵਧੀਕ ਸਕੱਤਰ ਸ. ਬਿਜੈ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਮੈਨੇਜਰ ਸ. ਰਣਜੀਤ ਸਿੰਘ, ਬਾਬਾ ਬਲਬੀਰ ਸਿੰਘ ੯੬ਵੇਂ ਕਰੋੜੀ ਵਲੋਂ ਬਾਬਾ ਜੱਸਾ ਸਿੰਘ, ਬਾਬਾ ਹੀਰਾ ਸਿੰਘ ਸਰਹਾਲੀ, ਬਾਬਾ ਜੀਤ ਸਿੰਘ ਖਡੂਰ ਸਾਹਿਬ, ਬਾਬਾ ਅਮਨਦੀਪ ਸਿੰਘ ਟਕਸਾਲ ਸ਼ਹੀਦ ਭਾਈ ਮਨੀ ਸਿੰਘ ਅੰਮ੍ਰਿਤਸਰ, ਬਾਬਾ ਰਣਜੀਤ ਸਿੰਘ ਗੋਨਿਆਣਾ ਮੰਡੀ ਸੇਵਾ ਪੰਥੀ, ਮਹੰਤ ਯਮਨਾ ਦਾਸ, ਬਾਬਾ ਕਿਰਪਾਲ ਸਿੰਘ ਕਿਲਾ ਅਨੰਦਗੜ੍ਹ ਸਾਹਿਬ, ਬਾਬਾ ਰਣਜੀਤ ਸਿੰਘ, ਬਾਬਾ ਗੁਰਪ੍ਰੀਤ ਸਿੰਘ, ਬਾਬਾ ਕੁਲਵਿੰਦਰ ਸਿੰਘ, ਮਹੰਤ ਲਾਲ ਦਾਸ, ਮਹੰਤ ਗਿਆਨ ਪ੍ਰਕਾਸ਼, ਇੰਚਾਰਜ ਸ. ਕਰਤਾਰ ਸਿੰਘ, ਸ. ਜਗਪਾਲ ਸਿੰਘ, ਮਾਤਾ ਸਾਹਿਬ ਕੌਰ ਗਰਲਜ ਕਾਲਜ ਦੇ ਪ੍ਰਿੰਸੀਪਲ ਕੰਵਲਜੀਤ ਕੌਰ ਆਦਿ ਹਾਜ਼ਰ ਸਨ।੧੭ ਜਨਵਰੀ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਮਨਾਇਆ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ

## ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸਜਾਏ ਗਏ ਧਾਰਮਿਕ ਦੀਵਾਨ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਤੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਸਜਾਏ ਗਏ ਅਲੌਕਿਕ ਜਲੌ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪੁਰਬ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਇਸ ਮੌਕੇ ਵੱਡੀ ਗਿਣਤੀ ਵਿਚ ਸੰਗਤ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਪੁੱਜ ਕੇ ਦਰਸ਼ਨ ਇਸ਼ਨਾਨ ਕਰਨ ਦੇ ਨਾਲ-ਨਾਲ ਗੁਰਬਾਣੀ ਕੀਰਤਨ ਸਰਵਣ ਕੀਤਾ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਅਲੌਕਿਕ ਜਲੌ ਸਜਾਏ ਗਏ।

ਇਸੇ ਦੌਰਾਨ ਦਸਵੇਂ ਪਾਤਸ਼ਾਹ ਜੀ ਦੇ ਪ੍ਰਕਾਸ਼ ਗੁਰਪੁਰਬ ਦੇ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ, ਜਿਸ ਮਗਰੋਂ ਧਾਰਮਿਕ ਦੀਵਾਨ ਸਜੇ, ਜਿਸ ਵਿਚ ਰਾਗੀ, ਢਾਡੀ, ਕਵੀਸ਼ਰ, ਪ੍ਰਚਾਰਕਾਂ ਤੇ ਪੰਥਕ ਕਵੀਆਂ ਨੇ ਹਾਜਰੀ ਭਰੀ ਅਤੇ ਗੁਰੂ ਸਾਹਿਬ ਜੀ ਦਾ ਜੀਵਨ ਇਤਿਹਾਸ ਸੰਗਤ ਨਾਲ ਸਾਂਝਾ ਕੀਤਾ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਕਈ ਅਧਿਕਾਰੀ ਤੇ ਕਰਮਚਾਰੀ ਮੌਜੂਦ ਸਨ।੧੭ ਜਨਵਰੀ

# ਪੰਜਾਬ ਸਰਕਾਰ ਗੁਰਦੁਆਰਾ ਧਰਮਸ਼ਾਲਾ ਸੰਗਤਪੁਰਾ ਦੀ ਮਾਲਕੀ ਜ਼ਮੀਨ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਨਾ ਕਰੇ- ਸ. ਪ੍ਰਤਾਪ ਸਿੰਘ

ਅੰਮ੍ਰਿਤਸਰ- ਪੰਜਾਬ ਸਰਕਾਰ ਵੱਲੋਂ ਗੁਰਦੁਆਰਾ ਧਰਮਸ਼ਾਲਾ ਸੰਗਤਪੁਰਾ, ਪਿੰਡ ਸੰਗਤਪੁਰ ਜ਼ਿਲ੍ਹਾ ਤਰਨ ਤਾਰਨ ਦੀ ਮਾਲਕੀ ਜ਼ਮੀਨ 'ਤੇ ਪੰਜਾਬ ਐਗਰੋ ਫੂਡ ਪ੍ਰੋਸੈਸਿੰਗ ਯੂਨਿਟ ਲਗਾ ਕੇ ਜਾਇਦਾਦ ਹਥਿਆਉਣ ਦੀ ਕੋਝੀ ਸਾਜ਼ਿਸ਼ ਕਰਨਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਾਂ ਵਿਚ ਸਿੱਧੀ ਦਖ਼ਲਅੰਦਾਜ਼ੀ ਹੈ। ਇਹ ਪ੍ਰਗਟਾਵਾ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਦਫ਼ਤਰ ਤੋਂ ਜਾਰੀ ਇਕ ਪ੍ਰੈੱਸ ਬਿਆਨ ਵਿਚ ਕੀਤਾ। ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਗੁਰਦੁਆਰਾ ਧਰਮਸ਼ਾਲਾ ਸੰਗਤਪੁਰਾ ਜ਼ਿਲ੍ਹਾ ਤਰਨ ਤਾਰਨ ਦੀ ਤਕਰੀਬਨ ੧੧ ਏਕੜ ਜ਼ਮੀਨ ਵਿੱਚੋਂ ਢਾਈ ਏਕੜ ਜ਼ਮੀਨ ਵਿਚ ਪੰਜਾਬ ਸਰਕਾਰ ਸ਼ਿਆਮਾ ਪ੍ਰਸ਼ਾਦ ਮੁਖਰਜੀ ਰੂਲਰ ਮਿਸ਼ਨ ਤਹਿਤ ਪੰਜਾਬ ਐਗਰੋ ਫੂਡ ਪ੍ਰੋਸੈਸਿੰਗ ਯੂਨਿਟ ਲਗਾ ਰਹੀ ਹੈ। ਇਹ ਯੂਨਿਟ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿਚ ਲਗਾਉਣ ਦੇ ਯਤਨ ਹੋ ਰਹੇ ਹਨ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰਬਰ ੫੨੩/੧੫੫੪ਜੀ, ਮਿਤੀ ੧੩-੧੧-੧੯੨੮ ਅਤੇ ਨੋਟੀਫਿਕੇਸ਼ਨ ਨੰਬਰ ੧੯, ਮਿਤੀ ੨੬-੦੨-੧੯੩੪ ਰਾਹੀਂ ਇਸ ਨੂੰ ਸਮੇਤ ਰਕਬਾ ਸਿੱਖ ਗੁਰਦੁਆਰਾ ਘੋਸ਼ਿਤ ਕੀਤਾ ਗਿਆ ਹੈ।

ਸ਼੍ਰੋਮਣੀ ਕਮੇਟੀ ਸਕੱਤਰ ਸ. ਪ੍ਰਤਾਪ ਸਿੰਘ ਨੇ ਦੱਸਿਆ ਕਿ ਇਸ ਸਬੰਧੀ ਤਰਨ ਤਾਰਨ ਦੇ ਡਿਪਟੀ ਕਮਿਸ਼ਨਰ ਨੂੰ ਪਹਿਲਾਂ ਵੀ ੬ ਪੱਤਰ ਲਿਖ ਕੇ ਉਪਰੋਕਤ ਮਾਮਲੇ ਸਬੰਧੀ ਇਤਰਾਜ਼ ਪ੍ਰਗਟਾਉਂਦਿਆਂ ਇਸ 'ਤੇ ਤੁਰੰਤ ਰੋਕ ਲਗਾਉਣ ਲਈ ਕਿਹਾ ਗਿਆ ਸੀ। ਪਰੰਤੂ ਤਰਨ ਤਾਰਨ ਦੇ ਡਿਪਟੀ ਕਮਿਸ਼ਨਰ ਗੁਰਦੁਆਰਾ ਸਾਹਿਬ ਦੇ ਨੋਟੀਫਾਈਡ ਰਕਬੇ ਵਿਚ ਇਹ ਯੂਨਿਟ ਲਗਾਉਣ ਲਈ ਬਜਿਦ ਹਨ। ਉਨ੍ਹਾਂ ਕਿਹਾ ਇਹ ਸਰਕਾਰ ਦੀ ਸ਼੍ਰੋਮਣੀ ਕਮੇਟੀ ਦੀਆਂ ਜਾਇਦਾਦਾਂ ਵਿਚ ਸਿੱਧੀ ਦਖ਼ਲਅੰਦਾਜ਼ੀ ਹੈ, ਜਿਸ ਨੂੰ ਕਦੇ ਵੀ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਉਨ੍ਹਾਂ ਸੂਬੇ ਦੇ ਮੁੱਖ ਮੰਤਰੀ ਨੂੰ ਅਪੀਲ ਕੀਤੀ ਕਿ ਉਹ ਆਪਣੀ ਸੰਵਿਧਾਨਕ ਜ਼ੁੰਮੇਵਾਰੀ ਨਿਭਾਉਂਦਿਆਂ ਤੁਰੰਤ ਦਖ਼ਲ ਦੇ ਕੇ ਗੁਰਦੁਆਰਾ ਸਾਹਿਬਾਨ ਦੀ ਜਾਇਦਾਦ ਨੂੰ ਨੁਕਸਾਨ ਪਹੁੰਚਾਉਣ ਵਾਲੀ ਇਸ ਕਾਰਵਾਈ 'ਤੇ ਰੋਕ ਲਗਾਉਣ।੧੯ ਜਨਵਰੀ

# ਗੁਰਮੀਤ ਰਾਮ ਰਹੀਮ ਨੂੰ ਮੁੜ ਪੈਰੋਲ ਦੇਣ 'ਤੇ ਸ਼੍ਰੋਮਣੀ ਕਮੇਟੀ ਨੇ ਕੀਤਾ ਸਖ਼ਤ ਇਤਰਾਜ਼

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਤਲ ਤੇ ਜਬਰ ਜਨਾਹ ਦੇ ਸੰਗੀਨ ਦੋਸ਼ਾਂ ਤਹਿਤ ਜੇਲ੍ਹ 'ਚ ਸਜ਼ਾ ਕੱਟ ਰਹੇ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਨੂੰ ਸਰਕਾਰ ਵੱਲੋਂ ਵਾਰ-ਵਾਰ ਪੈਰੋਲ ਦੇਣ 'ਤੇ ਸਖ਼ਤ ਇਤਰਾਜ਼ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਰਕਾਰ ਵੱਲੋਂ ਰਾਮ ਰਹੀਮ ਨਾਲ ਵਿਸ਼ੇਸ਼ ਹਮਦਰਦੀ ਸਵਾਲ ਪੈਦਾ ਕਰਦੀ ਹੈ। ਇਹ ਸਿੱਧੇ ਤੌਰ 'ਤੇ ਸਿਆਸਤ ਤੋਂ ਪ੍ਰੇਰਤ ਵਰਤਾਰਾ ਹੈ। ਉਨ੍ਹਾਂ ਕਿਹਾ ਕਿ ਦੇਸ਼ ਅੰਦਰ ਸਰਕਾਰਾਂ ਦੋਹਰੀ ਨੀਤੀ ਅਪਨਾ ਰਹੀਆਂ ਹਨ। ਇਕ ਪਾਸੇ ਬਲਾਤਕਾਰ ਤੇ ਕਤਲ ਦੇ ਇਲਜ਼ਾਮਾਂ ਵਿਚ ਸਜ਼ਾ ਕੱਟ ਰਹੇ ਵਿਅਕਤੀ ਨੂੰ ਵਾਰ-ਵਾਰ ਪੈਰੋਲ ਦਿੱਤੀ ਜਾਂਦੀ ਹੈ, ਜਦਕਿ ਦੂਸਰੇ ਪਾਸੇ ਤਿੰਨ-ਤਿੰਨ ਦਹਾਕਿਆਂ ਤੋਂ ਜੇਲ੍ਹਾਂ ਵਿਚ ਨਜ਼ਰਬੰਦ ਸਿੱਖਾਂ ਬਾਰੇ ਪੱਖਪਾਤੀ ਰਵੱਈਆ ਅਪਣਾਇਆ ਜਾ ਰਿਹਾ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿਆਸੀ ਹਿੱਤਾਂ ਲਈ ਸਰਕਾਰਾਂ ਵੱਲੋਂ ਗੁਰਮੀਤ ਰਾਮ ਰਹੀਮ ਦੇ ਘਿਨੌਣੇ ਅਪਰਾਧਾਂ ਨੂੰ ਅੱਖੋਂ-ਓਹਲੇ ਕਰਕੇ ਉਸ ਨੂੰ ਬਾਰ-ਬਾਰ ਛੱਡਿਆ ਜਾਣਾ ਇਤਰਾਜ਼ਯੋਗ ਹੈ ਅਤੇ ਇਹ ਰਾਮ ਰਹੀਮ ਵੱਲੋਂ ਕੀਤੇ ਜ਼ੁਲਮਾਂ ਦੇ ਪੀੜਤਾਂ ਦੇ ਜ਼ਖ਼ਮਾਂ 'ਤੇ ਲੂਣ ਛਿੜਕਣ ਵਾਲੀ ਕਾਰਵਾਈ ਹੈ।੧੯ ਜਨਵਰੀ

# ਬੰਦੀ ਸਿੰਘਾਂ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਗਠਤ ਪੰਜ ਮੈਂਬਰੀ ਕਮੇਟੀ ਦੀ ਹੋਈ ਇਕੱਤਰਤਾ

## ਬੰਦੀ ਸਿੰਘਾਂ ਦੀ ਰਿਹਾਈ ਲਈ ਯਤਨ ਜਾਰੀ ਰਹਿਣਗੇ- ਐਡਵੋਕੇਟ ਧਾਮੀ

ਅੰਮ੍ਰਿਤਸਰ- ਭਾਈ ਬਲਵੰਤ ਸਿੰਘ ਰਾਜੋਆਣਾ ਦੀ ਸਜ਼ਾ ਤਬਦੀਲੀ ਅਤੇ ਹੋਰ ਬੰਦੀ ਸਿੰਘਾਂ ਦੀ ਰਿਹਾਈ ਸਬੰਧੀ ਚਾਰਾਜੋਈ ਵਾਸਤੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਗਠਤ ਕੀਤੀ ਗਈ ਪੰਜ ਮੈਂਬਰੀ ਉੱਚ ਪੱਧਰੀ ਕਮੇਟੀ ਦੀ ਹੋਈ ਇਕੱਤਰਤਾ ਦੌਰਾਨ ਸਰਕਾਰ ਨਾਲ ਜਲਦ ਬੈਠਕ ਹੋਣ ਦੀ ਆਸ ਪ੍ਰਗਟਾਉਂਦਿਆਂ ਯਤਨ ਨਿਰੰਤਰ ਜਾਰੀ ਰੱਖਣ ਦੀ ਵਚਨਬੱਧਤਾ ਪ੍ਰਗਟਾਈ ਗਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਹੋਈ ਇਸ ਇਕੱਤਰਤਾ ਵਿਚ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਹਰਮੀਤ ਸਿੰਘ ਕਾਲਕਾ, ਅਜੀਤ ਪ੍ਰਕਾਸ਼ਨ ਸਮੂਹ ਦੇ ਮੁੱਖ ਸੰਪਾਦਕ

ਡਾ. ਬਰਜਿੰਦਰ ਸਿੰਘ ਹਮਦਰਦ, ਸੀਨੀਅਰ ਅਕਾਲੀ ਆਗੂ ਸ. ਵਿਰਸਾ ਸਿੰਘ ਵਲਟੋਹਾ ਅਤੇ ਬੀਬੀ ਕਮਲਦੀਪ ਕੌਰ ਰਾਜੋਆਣਾ ਹਾਜ਼ਰ ਸਨ।

ਇਕੱਤਰਤਾ ਮਗਰੋਂ ਮੀਡੀਆ ਨੂੰ ਸੰਬੋਧਨ ਹੁੰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਪੰਜ ਮੈਂਬਰੀ ਕਮੇਟੀ ਦੀ ਹੁਣ ਤੱਕ ਦੀ ਕਾਰਵਾਈ ਦਾ ਮੁਲਾਂਕਣ ਕਰਦਿਆਂ ਇਹ ਮਹਿਸੂਸ ਕੀਤਾ ਗਿਆ ਹੈ ਕਿ ਇਹ ਕਾਰਜ ਸਹਿਜ ਅਤੇ ਗੰਭੀਰਤਾ ਨਾਲ ਕੀਤਾ ਜਾਣ ਵਾਲਾ ਹੈ, ਜਿਸ ਵਿਚ ਕੁਝ ਸਮਾਂ ਲੱਗ ਸਕਦਾ ਹੈ। ਭਾਵੇਂ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ੨੭ ਜਨਵਰੀ ਤੱਕ ਦਾ ਸਮਾਂ ਦਿੱਤਾ ਗਿਆ ਹੈ, ਪਰ ਇਸ ਨੂੰ ਸਰਕਾਰ ਨਾਲ ਗੱਲਬਾਤ ਰਾਹੀਂ ਸਕਾਰਾਤਮਕ ਅੰਜਾਮ ਤੱਕ ਪਹੁੰਚਾਉਣ ਲਈ ਹੋਰ ਯਤਨ ਲੋੜੀਂਦੇ ਹਨ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਅਯੁੱਧਿਆ ਵਿਖੇ ੨੨ ਜਨਵਰੀ ਦੇ ਸਮਾਗਮ ਦੇ ਮੱਦੇਨਜ਼ਰ ਇਸ ਤੋਂ ਮਗਰੋਂ ਹੀ ਗੱਲਬਾਤ ਅੱਗੇ ਵਧਣ ਦੀ ਸੰਭਾਵਨਾ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਪੰਜ ਮੈਂਬਰੀ ਕਮੇਟੀ ਇਸ ਸਬੰਧ ਵਿਚ ਇਕਸੁਰ ਹੈ ਕਿ ਇਹ ਮਾਮਲਾ ਸਰਕਾਰ ਨਾਲ ਸੁਖਾਵੇਂ ਮਾਹੌਲ ਵਿਚ ਹੀ ਅੱਗੇ ਵਧਾਉਣ ਨੂੰ ਤਰਜੀਹ ਦਿੱਤੀ ਜਾਵੇ। ਉਨ੍ਹਾਂ ਕਿਹਾ ਕਿ ਬੰਦੀ ਸਿੰਘਾਂ ਦੇ ਮਾਮਲੇ 'ਤੇ ਕੇਂਦਰ ਸਰਕਾਰ ਦਾ ੨੦੧੯ ਦਾ ਨੋਟੀਫਿਕੇਸ਼ਨ ਲਾਗੂ ਕਰਵਾਉਣਾ ਮੁੱਖ ਪਹਿਲ ਹੈ, ਜਦਕਿ ਇਸ ਦੇ ਨਾਲ ਹੀ ਸਜ਼ਾਵਾਂ ਪੂਰੀਆਂ ਕਰ ਚੁੱਕੇ ਹੋਰ ਸਿੱਖ ਬੰਦੀਆਂ ਦੀ ਰਿਹਾਈ ਦਾ ਮਾਮਲਾ ਵੀ ਉਠਾਇਆ ਜਾਵੇਗਾ। ਉਨ੍ਹਾਂ ਕਿਹਾ ਕਿ ਪੰਜ ਮੈਂਬਰੀ ਕਮੇਟੀ ਦੀ ਚੱਲ ਰਹੀ ਕਾਰਵਾਈ ਅਤੇ ਭਾਵਨਾ ਬਾਰੇ ਜਲਦ ਹੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਵੀ ਜਾਣੂ ਕਰਵਾਇਆ ਜਾਵੇਗਾ।

੧੯ ਜਨਵਰੀ

# ਸੁਲਤਾਨਪੁਰ ਲੋਧੀ ਵਿਖੇ ਗੁਰਦੁਆਰਾ ਸਾਹਿਬ 'ਤੇ ਪੁਲਿਸ ਵੱਲੋਂ ਗੋਲੀਬਾਰੀ ਦਾ ਮਾਮਲਾ:

## –ਸ਼੍ਰੋਮਣੀ ਕਮੇਟੀ ਨੇ 1 ਫ਼ਰਵਰੀ ਨੂੰ ਸੱਦਿਆ ਵਿਸ਼ੇਸ਼ ਜਨਰਲ ਇਜਲਾਸ

## –ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਤੇ ਪੁਲਿਸ ਦੀ ਘਿਨੌਣੀ ਕਾਰਵਾਈ ਨੂੰ ਹਰ ਪੱਧਰ 'ਤੇ ਕਰਾਂਗੇ ਜਨਤਕ– ਐਡਵੋਕੇਟ ਧਾਮੀ

ਅੰਮ੍ਰਿਤਸਰ– ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਪੁਲਿਸ ਵੱਲੋਂ ਗੋਲੀਬਾਰੀ ਕਰਨ ਅਤੇ ਮਰਯਾਦਾ ਦੇ ਕੀਤੇ ਉਲੰਘਣ ਦੇ ਮਾਮਲੇ ਦੀ ਗੰਭੀਰਤਾ ਨੂੰ ਵੇਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧ ਫ਼ਰਵਰੀ ਨੂੰ ਵਿਸ਼ੇਸ਼ ਜਨਰਲ ਇਜਲਾਸ ਸੱਦ ਲਿਆ ਗਿਆ ਹੈ। ਇਥੇ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਅੰਤ੍ਰਿੰਗ ਕਮੇਟੀ ਦੇ ਅਹੁਦੇਦਾਰਾਂ ਦੀ ਹੋਈ ਇਕ ਵਿਸ਼ੇਸ਼ ਇਕੱਤਰਤਾ ਦੌਰਾਨ ਇਸ ਸਬੰਧੀ ਫੈਸਲਾ ਕੀਤਾ ਗਿਆ। ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਪੰਜਾਬ ਦੀ ਸ੍ਰੀ ਭਗਵੰਤ ਮਾਨ ਦੀ ਅਗਵਾਈ ਵਾਲੀ ਸਰਕਾਰ ਨੇ ਸੁਲਤਾਨਪੁਰ ਲੋਧੀ ਦੇ ਗੁਰਦੁਆਰਾ ਸਾਹਿਬ 'ਤੇ ਗੋਲੀਬਾਰੀ ਕਰਕੇ ਸਿੱਖ ਭਾਵਨਾਵਾਂ ਨੂੰ ਭਾਰੀ ਸੱਟ ਮਾਰੀ ਹੈ, ਜਿਸ ਲਈ ਗ੍ਰਹਿ ਮੰਤਰੀ ਹੁੰਦਿਆਂ ਉਹ ਸਿੱਧੇ ਤੌਰ 'ਤੇ ਜਵਾਬਦੇਹ ਹਨ। ਉਨ੍ਹਾਂ ਕਿਹਾ ਕਿ ਸਰਕਾਰ ਅਤੇ ਪ੍ਰਸ਼ਾਸਨ ਦੀ ਇਸ ਮਾਮਲੇ 'ਤੇ ਚੁੱਪੀ ਸਵਾਲ ਪੈਦਾ ਕਰਦੀ ਹੈ, ਜਦਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ਾਂ 'ਤੇ ਕਰਵਾਈ ਗਈ ਜਾਂਚ ਦੀ ਰਿਪੋਰਟ ਵਿਚ ਸਾਹਮਣੇ ਆਇਆ ਹੈ ਕਿ ਪੁਲਿਸ ਨੇ ਬਿਨਾਂ ਲੋੜ ਤੋਂ ਗੁਰਦੁਆਰਾ ਸਾਹਿਬ ਨੂੰ ਨਿਸ਼ਾਨਾ ਬਣਾਇਆ।

ਐਡਵੋਕੇਟ ਧਾਮੀ ਨੇ ਕਿਹਾ ਕਿ ਸਰਕਾਰੀ ਸ਼ਹਿ 'ਤੇ ਪੁਲਿਸ ਵੱਲੋਂ ਗੁਰੂ ਘਰਾਂ 'ਤੇ ਹਮਲੇ ਬਰਦਾਸ਼ਤ

ਨਹੀਂ ਕੀਤੇ ਜਾ ਸਕਦੇ। ਉਨ੍ਹਾਂ ਕਿਹਾ ਕਿ ਸੁਲਤਾਨਪੁਰ ਲੋਧੀ ਘਟਨਾ ਦੀ ਜ਼ੁੰਮੇਵਾਰੀ ਤੋਂ ਪੰਜਾਬ ਦੇ ਮੁੱਖ ਮੰਤਰੀ ਤੇ ਗ੍ਰਹਿ ਮੰਤਰੀ ਸ੍ਰੀ ਭਗਵੰਤ ਮਾਨ ਕਦੇ ਵੀ ਬਰੀ ਨਹੀਂ ਹੋ ਸਕਦੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਗੰਭੀਰ ਮਸਲੇ ਪ੍ਰਤੀ ਸ਼੍ਰੋਮਣੀ ਕਮੇਟੀ ਚੁੱਪ ਨਹੀਂ ਬੈਠੇਗੀ ਅਤੇ ਸੰਗਤਾਂ ਅੰਦਰ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਤੇ ਪੁਲਿਸ ਦੀ ਘਿਨੌਣੀ ਕਾਰਵਾਈ ਨੂੰ ਹਰ ਪੱਧਰ 'ਤੇ ਜਨਤਕ ਕਰੇਗੀ। ਉਨ੍ਹਾਂ ਕਿਹਾ ਕਿ ਇਸ ਨੂੰ ਲੈ ਕੇ ਅੱਜ ਅੰਤ੍ਰਿੰਗ ਕਮੇਟੀ ਦੇ ਅਹੁਦੇਦਾਰਾਂ ਨਾਲ ਬੈਠਕ ਕਰਕੇ ਵਿਚਾਰ ਲਏ ਹਨ, ਜਿਸ ਅਨੁਸਾਰ ੧ ਫਰਵਰੀ ਨੂੰ ਦੁਪਹਿਰ ੧੨:੦੦ ਵਜੇ ਸ੍ਰੀ ਅੰਮ੍ਰਿਤਸਰ ਵਿਖੇ ਜਨਰਲ ਇਜਲਾਸ ਬੁਲਾਉਣ ਦਾ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇਸ ਵਿਸ਼ੇਸ਼ ਇਜਲਾਸ ਦੌਰਾਨ ਮੈਂਬਰਾਂ ਦੀ ਰਾਏ ਲਈ ਜਾਵੇਗੀ, ਜਦਕਿ ਇਸ ਤੋਂ ਪਹਿਲਾਂ ਸਮੂਹ ਮੈਂਬਰਾਂ ਨੂੰ ਜਾਂਚ ਰਿਪਰੋਟ ਅਤੇ ਸਬੂਤਾਂ ਦਾ ਵੇਰਵਾ ਭੇਜਿਆ ਜਾਵੇਗਾ। ਉਨ੍ਹਾਂ ਇਹ ਵੀ ਜਾਣਕਾਰੀ ਦਿੱਤੀ ਕਿ ਜਾਂਚ ਰਿਪੋਰਟ ਅਤੇ ਪੁਲਿਸ ਉੱਪਰ ਦੋਸ਼ਾਂ ਨੂੰ ਸਾਬਤ ਕਰਦੇ ਸਾਰੇ ਸਬੂਤ ਪ੍ਰਚਾਰਕ ਜਥਿਆਂ ਰਾਹੀਂ ਪਿੰਡ ਪੱਧਰ ਤੱਕ ਪਹੁੰਚਾਏ ਜਾਣਗੇ।

ਇਸ ਦੌਰਾਨ ਐਡਵੋਕੇਟ ਧਾਮੀ ਨੇ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੇ ਮਾਮਲੇ ਵਿਚ ਆਮ ਆਦਮੀ ਪਾਰਟੀ ਵੱਲੋਂ ਅਪਣਾਈ ਜਾ ਰਹੀ ਸਿੱਖ ਵਿਰੋਧੀ ਨੀਤੀ ਦੀ ਵੀ ਕਰੜੀ ਆਲੋਚਨਾ ਕੀਤੀ। ਉਨ੍ਹਾਂ ਕਿਹਾ ਕਿ ਦਿੱਲੀ ਦੀ ਸ੍ਰੀ ਅਰਵਿੰਦ ਕੇਜਰੀਵਾਲ ਦੀ ਸਰਕਾਰ ਵੱਲੋਂ ਪਹਿਲਾਂ ਪ੍ਰੋ. ਭੁੱਲਰ ਦੀ ਰਿਹਾਈ ਸਬੰਧੀ ਫਾਈਲ ਕਈ ਵਾਰ ਅੱਗੇ ਪਾਈ ਗਈ, ਜਦਕਿ ਹੁਣ ਰੀਵਿਊ ਬੋਰਡ ਦੀ ਤਾਜ਼ਾ ਮੀਟਿੰਗ ਦੌਰਾਨ ਇਸ ਨੂੰ ਰੱਦ ਕਰਕੇ ਸਿੱਧ ਕੀਤਾ ਹੈ ਕਿ ਇਨ੍ਹਾਂ ਦਾ ਏਜੰਡਾ ਸਿੱਖ ਮਸਲਿਆਂ ਪ੍ਰਤੀ ਕਦੇ ਵੀ ਹਾਂਪੱਖੀ ਨਹੀਂ ਰਿਹਾ। ਉਨ੍ਹਾਂ ਕਿਹਾ ਕਿ ਹੁਣ ਕੇਜਰੀਵਾਲ ਦਾ ਚਿਹਰਾ ਬਿਲਕੁਲ ਬੇਨਕਾਬ ਹੋ ਚੁੱਕਾ ਹੈ। ਉਨ੍ਹਾਂ ਪੰਜਾਬ ਸਰਕਾਰ ਦੀ ਸਿੱਖ ਵਿਰੋਧੀ ਮਨਸ਼ਾ ਦੀ ਗੱਲ ਕਰਦਿਆਂ ਕਿਹਾ ਕਿ ਬੇਅਦਬੀ ਮਾਮਲਿਆਂ ਵਿਚ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਖਿਲਾਫ਼ ਕੇਸ ਚਲਾਉਣ ਨੂੰ ਪੌਣੇ ੨ ਸਾਲ ਬੀਤਣ 'ਤੇ ਸਰਕਾਰ ਵੱਲੋਂ ਪ੍ਰਵਾਨਗੀ ਨਹੀਂ ਦਿੱਤੀ ਗਈ। ਉਨ੍ਹਾਂ ਹਰਿਆਣਾ ਸਰਕਾਰ ਵੱਲੋਂ ਗੁਰਮੀਤ ਰਾਮ ਰਹੀਮ ਨੂੰ ਵਾਰ-ਵਾਰ ਪੈਰੋਲ ਦਿੱਤੇ ਜਾਣ 'ਤੇ ਸਵਾਲ ਉਠਾਏ। ਐਡਵੋਕੇਟ ਧਾਮੀ ਨੇ ਕਿਹਾ ਕਿ ਇਨਸਾਫ ਇਕਪਾਸੜ ਨਹੀਂ ਹੋਣਾ ਚਾਹੀਦਾ, ਸਗੋਂ ਸਰਕਾਰਾਂ ਨੂੰ ਬੰਦੀ ਸਿੰਘਾਂ ਲਈ ਵੀ ਬਰਾਬਰ ਨੀਤੀ ਰੱਖਣੀ ਚਾਹੀਦੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਮੂਹ ਮੈਂਬਰਾਂ, ਪੰਥਕ ਜਥੇਬੰਦੀਆਂ ਅਤੇ ਸੰਗਤਾਂ ਨੂੰ ਸ਼੍ਰੋਮਣੀ ਕਮੇਟੀ ਦੀਆਂ ਵੱਧ ਤੋਂ ਵੱਧ ਵੋਟਾਂ ਬਣਾਉਣ ਦੀ ਵੀ ਅਪੀਲ ਕੀਤੀ, ਤਾਂ ਜੋ ਪੰਥਕ ਸੰਸਥਾਵਾਂ ਅੰਦਰ ਘੁਸਪੈਠ ਕਰਨ ਦੀਆਂ ਚਾਲਾਂ ਨੂੰ ਨਕਾਰਿਆ ਜਾ ਸਕੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾਂ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਅਮਰਜੀਤ ਸਿੰਘ ਭਲਾਈਪੁਰ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਤੁਗਲਵਾਲ, ਭਾਈ ਅਜਾਇਬ ਸਿੰਘ ਅਭਿਆਸੀ, ਸ. ਬਿਕਰਮ ਸਿੰਘ ਕੋਟਲਾ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਵਲਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਸ. ਗੁਰਨਾਮ ਸਿੰਘ ਆਦਿ ਮੌਜੂਦ ਸਨ।੨੪ ਜਨਵਰੀ

# ਬਾਬਾ ਦੀਪ ਸਿੰਘ ਜੀ ਦੇ ਜਨਮ ਦਿਹਾੜੇ ਮੌਕੇ ਗੁਰਦੁਆਰਾ ਸ਼ਹੀਦ ਗੰਜ ਸਾਹਿਬ ਵਿਖੇ ਵੱਡੀ ਗਿਣਤੀ ਵਿੱਚ ਸੰਗਤਾਂ ਹੋਈਆਂ ਨਤਮਸਤਕ

## ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਪ੍ਰਮੁੱਖ ਸ਼ਖਸੀਅਤਾਂ ਨੇ ਵੀ ਭਰੀ ਹਾਜ਼ਰੀ

ਅੰਮ੍ਰਿਤਸਰ- ਸਿੱਖ ਕੌਮ ਦੇ ਮਹਾਨ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜਨਮ ਦਿਹਾੜੇ ਮੌਕੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਵੱਡੀ ਗਿਣਤੀ ਵਿੱਚ ਸੰਗਤਾਂ ਨੇ ਨਤਮਸਤਕ ਹੋ ਕੇ ਬਾਬਾ ਜੀ ਨੂੰ ਸਤਿਕਾਰ ਭੇਟ ਕੀਤਾ। ਗੁਰਦੁਆਰਾ ਸ਼ਹੀਦ ਗੰਜ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ, ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਪਾਵਨ ਹੁਕਮਨਾਮਾ ਸਰਵਨ ਕਰਵਾਇਆ। ਉਨ੍ਹਾਂ ਸੰਗਤ ਨਾਲ ਸ਼ਹੀਦ ਬਾਬਾ ਦੀਪ ਸਿੰਘ ਦੇ ਜੀਵਨ ਇਤਿਹਾਸ ਬਾਰੇ ਵਿਚਾਰਾਂ ਵੀ ਕੀਤੀਆਂ।

ਸਮਾਗਮ 'ਚ ਪਹੁੰਚੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬਾਬਾ ਦੀਪ ਸਿੰਘ ਜੀ ਦੇ ਜਨਮ ਦਿਨ ਦੀ ਵਧਾਈ ਦਿੰਦਿਆਂ ਕਿਹਾ ਕਿ ਬਾਬਾ ਜੀ ਦੀਆਂ ਸੇਵਾਵਾਂ ਬਹੁਤ ਵੱਡੀਆਂ ਹਨ। ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਪਾਵਨ ਸਰੂਪ ਆਪਣੇ ਹੱਥ ਨਾਲ ਲਿੱਖ ਕੇ ਤਖ਼ਤ ਸਾਹਿਬਾਨ ਤੇ ਪ੍ਰਕਾਸ਼ ਕਰਵਾਏ। ਉਨ੍ਹਾਂ ਕਿਹਾ ਕਿ ਬਾਬਾ ਜੀ ਦੀ ਸ਼ਹੀਦੀ ਦਾ ਇਤਿਹਾਸ ਵੀ ਲਾਸਾਨੀ ਹੈ। ਬਾਬਾ ਜੀ ਨੇ ਗੁਰੂ ਆਸ਼ੇ ਅਨੁਸਾਰ ਜੀਵਨ ਬਤੀਤ ਕਰਦਿਆਂ ਗੁਰੂਧਾਮਾਂ ਦੀ ਹੋ ਰਹੀ ਬੇਹੁਰਮਤੀ ਨੂੰ ਰੋਕਣ ਲਈ ਆਪਣੀ ਸ਼ਹਾਦਤ ਦਿੱਤੀ। ਐਡਵੋਕੇਟ ਧਾਮੀ ਨੇ ਸੰਗਤਾਂ ਨੂੰ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜੀਵਨ ਤੋਂ ਪ੍ਰੇਰਨਾ ਲੈਣ ਦੀ ਅਪੀਲ ਕੀਤੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਵੱਲੋਂ ਬੀਤੇ ਦਿਨਾਂ ਤੋਂ ਸਜਾਏ ਗਏ ਗੁਰਮਤਿ ਸਮਾਗਮਾਂ ਅੰਦਰ ਸਿੱਖ ਕੌਮ ਦੇ ਪ੍ਰਸਿੱਧ ਰਾਗੀ, ਢਾਡੀ ਤੇ ਕਵੀਸ਼ਰ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਅਤੇ ਸਿੱਖ ਕੌਮ ਦੇ ਸ਼ਾਨਾਮੱਤੇ ਇਤਿਹਾਸ ਨਾਲ ਜੋੜਿਆ। ਵੱਡੀ ਗਿਣਤੀ ਵਿਚ ਸੰਗਤ ਨੇ ਹਾਜ਼ਰੀ ਭਰ ਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਇਸ ਮੌਕੇ ਵਿਸ਼ੇਸ਼ ਤੌਰ ਤੇ ਅੰਮ੍ਰਿਤ ਸੰਚਾਰ ਵੀ ਕਰਵਾਇਆ ਗਿਆ ਜਿਸ ਵਿਚ ੧੬੭ ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

ਸਮਾਗਮਾਂ ਸਮੇਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਬਾਬਾ ਨਾਹਰ ਸਿੰਘ ਸਾਧ ਜੀ, ਬਾਬਾ ਸੁਖਵਿੰਦਰ ਸਿੰਘ ਭੂਰੀ ਵਾਲੇ, ਸ਼੍ਰੋਮਣੀ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਖੈਰਾਬਾਦ, ਮੈਨੇਜਰ ਸ. ਹਰਪ੍ਰੀਤ ਸਿੰਘ, ਸ. ਜੁਗਰਾਜ ਸਿੰਘ, ਸ. ਗੁਰਤਿੰਦਰਪਾਲ ਸਿੰਘ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ, ਪ੍ਰਚਾਰਕ ਭਾਈ ਤਰਸੇਮ ਸਿੰਘ, ਭਾਈ ਬਲਵੰਤ ਸਿੰਘ ਐਨੋਕੋਟ ਨੇ ਵੀ ਹਾਜ਼ਰੀ ਭਰੀ।੨੭ ਜਨਵਰੀ

# ਸ਼੍ਰੋਮਣੀ ਕਮੇਟੀ ਚੋਣਾਂ ਲਈ ਹਰ ਸਿੱਖ ਵੋਟ ਬਣਾਉਣ ਦੀ ਆਪਣੀ ਜ਼ਿੰਮੇਵਾਰੀ ਸਮਝੇ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਲਈ ਵੋਟਾਂ ਬਣਾਉਣ ਦੀ ਚੱਲ ਰਹੀ ਮੱਠੀ ਪ੍ਰਕਿਰਿਆ 'ਤੇ ਡੂੰਘੀ ਚਿੰਤਾ ਦਾ ਪ੍ਰਗਟਾਵਾ ਕਰਦਿਆਂ ਆਖਿਆ ਹੈ ਕਿ ਸਾਡੇ ਵਡੇਰਿਆਂ ਦੀਆਂ ਕੁਰਬਾਨੀਆਂ ਨਾਲ ਹੋਂਦ ਵਿਚ ਆਈ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਮਰੱਥ ਸਿੱਖ ਸੰਸਥਾ ਵਜੋਂ ਕਾਇਮ-ਦਾਇਮ ਰੱਖਣ ਅਤੇ ਦੇਸ਼ 'ਚ ਇਕ ਘੱਟ-ਗਿਣਤੀ ਕੌਮ ਵਜੋਂ ਸਿੱਖਾਂ ਦੇ ਸਰਬਪੱਖੀ ਹਿਤਾਂ ਦੀ ਸੁਰੱਖਿਆ ਲਈ ਹਰੇਕ ਸਿੱਖ ਨੂੰ ਗੁਰਦੁਆਰਾ ਚੋਣ ਲਈ ਆਪਣੀ ਵੋਟ ਜ਼ਰੂਰ ਬਣਾਉਣੀ ਚਾਹੀਦੀ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਸਰਕਾਰਾਂ ਦੀ ਮਨਸ਼ਾ ਤਾਂ ਪਹਿਲਾਂ ਹੀ ਇਹੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਿਸੇ ਨਾ ਕਿਸੇ ਰੂਪ ਵਿਚ ਕਮਜ਼ੋਰ ਕੀਤਾ ਜਾਵੇ, ਜਿਸ ਕਰਕੇ ਸ਼੍ਰੋਮਣੀ ਕਮੇਟੀ ਚੋਣਾਂ ਲਈ ਵੋਟਾਂ ਬਣਾਉਣ ਦੀ ਸਰਕਾਰੀ ਪ੍ਰਕਿਰਿਆ ਸਹੀ ਅਤੇ ਸਰਗਰਮ ਰੂਪ ਵਿਚ ਨਹੀਂ ਚਲਾਈ ਜਾ ਰਹੀ। ਉਨ੍ਹਾਂ ਕਿਹਾ ਕਿ ਪਹਿਲਾਂ ਸ਼੍ਰੋਮਣੀ ਕਮੇਟੀ ਵੋਟਾਂ ਬਣਾਉਣ ਦੇ ਫਾਰਮ ਵਿਚ ਸਿੱਖ ਦੀ ਪ੍ਰੀਭਾਸ਼ਾ ਵਿਚ ਗੜਬੜੀ ਕੀਤੀ ਗਈ ਸੀ, ਜਿਸ ਨੂੰ ਸਿੱਖ ਸੰਸਥਾਵਾਂ ਦੁਆਰਾ ਵਿਰੋਧ ਦਰਜ ਕਰਵਾਉਣ ਤੋਂ ਬਾਅਦ ਠੀਕ ਕੀਤਾ ਗਿਆ ਪਰ ਹੁਣ ਵੀ ਸੂਚਨਾਵਾਂ ਮਿਲ ਰਹੀਆਂ ਹਨ ਕਿ ਬਹੁਤ ਸਾਰੀਆਂ ਥਾਵਾਂ 'ਤੇ ਗੁਰਦੁਆਰਾ ਚੋਣਾਂ ਲਈ ਗੈਰ-ਸਿੱਖਾਂ ਦੀਆਂ ਵੋਟਾਂ ਬਣਾਈਆਂ ਜਾ ਰਹੀਆਂ ਹਨ। ਉਨ੍ਹਾਂ ਸਪੱਸ਼ਟ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਵੋਟਰ ਦੀ ਯੋਗਤਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਦੇ ਧਾਰਨੀ ਸਾਬਤ-ਸੂਰਤ 'ਸਿੱਖ' ਹੋਣਾ ਲਾਜ਼ਮੀ ਹੈ। ਜੇਕਰ ਗੁਰਦੁਆਰਾ ਚੋਣਾਂ ਲਈ ਗੈਰ-ਸਿੱਖਾਂ ਦੇ ਵੋਟਰ ਫਾਰਮ ਭਰੇ ਜਾਂਦੇ ਹਨ ਤਾਂ ਇਹ ਸਿੱਧੇ ਤੌਰ 'ਤੇ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਬਾਹਰੀ ਦਖ਼ਲ ਦੇ ਰਾਹ ਖੋਲ੍ਹਣ ਦਾ ਗੁੱਝਾ ਸਰਕਾਰੀ ਯਤਨ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੋਟਾਂ ਬਣਾਉਣ ਦੇ ਫਾਰਮ ਜਮ੍ਹਾਂ ਕਰਵਾਉਣ ਦੀ ਆਖ਼ਰੀ ਮਿਤੀ ੨੯ ਫਰਵਰੀ ਹੈ ਪਰ ਅਜੇ ਤੱਕ ਵੋਟਾਂ ਬਣਾਉਣ ਦਾ ਰੁਝਾਨ ਨਿਰਾਸ਼ਾਜਨਕ ਹੈ। ਜੇਕਰ ਇਸ ਵਾਰ ੨੦੧੧ ਦੀਆਂ ਚੋਣਾਂ ਨਾਲੋਂ ਘੱਟ ਵੋਟਾਂ ਬਣੀਆਂ ਤਾਂ ਸਿੱਖਾਂ ਦੀ ਗਿਣਤੀ ਦੇ ਅਧਿਕਾਰਤ ਅੰਕੜਿਆਂ ਵਿਚ ਵੱਡੀ ਗੜਬੜੀ ਪੈਦਾ ਹੋਵੇਗੀ, ਜੋ ਭਾਰਤ ਅੰਦਰ ਇਕ ਘੱਟ-ਗਿਣਤੀ ਕੌਮ ਵਜੋਂ ਸਿੱਖਾਂ ਦੀ ਰਾਜਨੀਤਕ, ਸਮਾਜਿਕ ਅਤੇ ਭੂਗੋਲਿਕ ਦਸ਼ਾ ਤੇ ਦਿਸ਼ਾ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰੇਗੀ। ਇਸ ਕਰਕੇ ਹਰੇਕ ਸਾਬਤ-ਸੂਰਤ ਸਿੱਖ ਸ਼੍ਰੋਮਣੀ ਕਮੇਟੀ ਚੋਣਾਂ ਲਈ ਆਪਣੀ ਅਹਿਮ ਕੌਮੀ ਜ਼ਿੰਮੇਵਾਰੀ ਨੂੰ ਸਮਝਦਿਆਂ ਆਪਣੀ ਅਤੇ ਆਪਣੇ ਪਰਿਵਾਰ ਦੀ ਵੋਟ ਜ਼ਰੂਰ ਬਣਾਵੇ।੨੭ ਜਨਵਰੀ

# ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਗੁਰਮੀਤ ਸਿੰਘ ਬੁੱਟਰ ਤੇ ਹੋਰਾਂ ਨੂੰ ਸੇਵਾ ਮੁਕਤ ਹੋਣ 'ਤੇ ਕੀਤਾ ਸਨਮਾਨਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਸੇਵਾ ਮੁਕਤ ਹੋਏ ਵਧੀਕ ਸਕੱਤਰ ਸ. ਗੁਰਮੀਤ ਸਿੰਘ ਬੁੱਟਰ, ਇੰਚਾਰਜ ਸ. ਗੁਲਜ਼ਾਰ ਸਿੰਘ ਤੇ ਮੈਨੇਜਰ ਸ. ਬਘੇਲ ਸਿੰਘ ਨੂੰ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਤੇ ਹੋਰ ਅਧਿਕਾਰੀਆਂ ਨੇ ਗੁਰੂ ਬਖਸ਼ਿਸ਼ ਸਿਰੋਪਾਓ, ਸ੍ਰੀ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਮਾਡਲ ਦੇ ਕੇ ਸਨਮਾਨਤ ਕੀਤਾ।

ਇਸ ਮੌਕੇ ਸਕੱਤਰ ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਸਾਡੇ ਲਈ ਵੱਡੇ ਭਾਗਾਂ ਦੀ ਗੱਲ ਹੈ ਕਿ ਗੁਰੂ ਘਰ ਵਿਚ ਡਿਊਟੀ ਕਰਦਿਆਂ ਜਿਥੇ ਅਸੀਂ ਆਪਣਾ ਪਰਿਵਾਰਕ ਨਿਰਬਾਹ ਕਰਦੇ ਹਾਂ ਉਥੇ ਸਾਨੂੰ ਸੇਵਾ ਕਮਾਉਣ ਦਾ ਮੌਕਾ ਵੀ ਮਿਲਦਾ ਹੈ। ਉਨ੍ਹਾਂ ਸੇਵਾ ਮੁਕਤ ਹੋਏ ਅਧਿਕਾਰੀਆਂ ਦੇ ਕੰਮ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਇਨ੍ਹਾਂ ਨੇ ਆਪਣੇ ਜ਼ੁੰਮੇ ਲੱਗੀ ਡਿਊਟੀ ਪੂਰੀ ਤਨਦੇਹੀ ਨਾਲ ਨਿਭਾਈ ਹੈ ਅਤੇ

ਆਸ ਕਰਦੇ ਹਾਂ ਕਿ ਭਵਿੱਖ ਵਿਚ ਨਿਸ਼ਕਾਮ ਭਾਵਨਾ ਨਾਲ ਸਿੱਖ ਸੰਸਥਾ ਦੀਆਂ ਗਤੀਵਿਧੀਆਂ ਨੂੰ ਸੰਗਤਾਂ ਤੱਕ ਪਹੁੰਚਾਉਣ ਲਈ ਸਹਿਯੋਗ ਕਰਦੇ ਰਹਿਣਗੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਮੀਤ ਸਿੰਘ ਬੂਹ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਿਜੈ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਜਸਵਿੰਦਰ ਸਿੰਘ ਜੱਸੀ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਹਰਭਜਨ ਸਿੰਘ ਵਕਤਾ, ਸ. ਮਨਜੀਤ ਸਿੰਘ ਤਲਵੰਡੀ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਰਾਜਿੰਦਰ ਸਿੰਘ ਰੂਬੀ ਅਟਾਰੀ, ਇੰਚਾਰਜ ਸ. ਮੇਜਰ ਸਿੰਘ, ਸ. ਅਜ਼ਾਦਦੀਪ ਸਿੰਘ, ਸ. ਗੁਰਦੀਪ ਸਿੰਘ, ਸ. ਬਹਾਲ ਸਿੰਘ, ਸਹਾਇਕ ਸੁਪ੍ਰਿੰਟੈਂਡੈਂਟ ਸ. ਸੁਰਜੀਤ ਸਿੰਘ ਰਾਣਾ ਅਤੇ ਸੇਵਾ ਮੁਕਤ ਕਰਮਚਾਰੀਆਂ ਦੇ ਪਰਿਵਾਰਕ ਮੈਂਬਰ ਹਾਜ਼ਰ ਸਨ।

੩੧ ਜਨਵਰੀ

# ਸੁਲਤਾਪੁਰ ਲੋਧੀ ਗੁਰਦੁਆਰੇ 'ਤੇ ਪੁਲਿਸ ਹਮਲੇ ਦੇ ਮਾਮਲੇ 'ਚ ਮੁੱਖ ਮੰਤਰੀ ਸਮੇਤ ਦੋਸ਼ੀਆਂ ਖਿਲਾਫ਼ ਦਰਜ ਹੋਵੇ ਮੁਕੱਦਮਾ

## ਧਾਰਮਿਕ ਅਵੱਗਿਆ ਦਾ ਦੋਸ਼ੀ ਹੋਣ ਕਰਕੇ ਭਗਵੰਤ ਮਾਨ ਤੁਰੰਤ ਦੇਵੇ ਅਸਤੀਫ਼ਾ- ਐਡਵੋਕੇਟ ਧਾਮੀ

## ਜੇਕਰ ਸਰਕਾਰ ਨੇ ਕਾਰਵਾਈ ਨਾ ਕੀਤੀ ਤਾਂ ਸ਼੍ਰੋਮਣੀ ਕਮੇਟੀ ਵਿੱਢੇਗੀ ਕਾਨੂੰਨੀ ਕਾਰਵਾਈ

## ਸ਼੍ਰੋਮਣੀ ਕਮੇਟੀ ਦੇ ਵਿਸ਼ੇਸ਼ ਇਜਲਾਸ ਵਿਚ ਸਰਬਸੰਮਤੀ ਨਾਲ ਪੰਜਾਬ ਸਰਕਾਰ ਦੀ ਕਾਰਵਾਈ ਵਿਰੁੱਧ ਮਤਾ ਪਾਸ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੱਜ ਹੋਏ ਵਿਸ਼ੇਸ਼ ਇਜਲਾਸ ਦੌਰਾਨ ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਪੁਲਿਸ ਦੇ ਜੁੱਤੀਆਂ ਸਮੇਤ ਦਾਖ਼ਲ ਹੋਣ, ਗੋਲੀਬਾਰੀ ਕਰਨ, ਅੱਥਰੂ ਗੈਸ ਦੇ ਗੋਲੇ ਸੁੱਟਣ ਅਤੇ ਮਰਯਾਦਾ ਦੀ ਉਲੰਘਣਾ ਦੇ ਮਾਮਲੇ 'ਚ ਇਕ ਮਤਾ ਪਾਸ ਕਰਦਿਆਂ ਕਿਹਾ ਗਿਆ ਕਿ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਸਮੇਤ ਘਟਨਾ ਦੇ ਸਾਰੇ ਦੋਸ਼ੀਆਂ ਵਿਰੁੱਧ ਧਾਰਾ ੨੯੫ਏ ਤਹਿਤ ਮੁਕੱਦਮਾ ਦਰਜ ਹੋਵੇ ਅਤੇ ਧਾਰਮਿਕ ਅਵੱਗਿਆ ਦਾ ਦੋਸ਼ੀ ਹੋਣ ਕਰਕੇ ਮੁੱਖ ਮੰਤਰੀ ਆਪਣੇ ਅਹੁਦੇ ਤੋਂ ਤੁਰੰਤ ਅਸਤੀਫ਼ਾ ਦੇਵੇ।

ਸ਼੍ਰੋਮਣੀ ਕਮੇਟੀ ਦੇ ਦਫਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਏ ਇਸ ਇਜਲਾਸ ਵਿਚ ਵੱਖ-ਵੱਖ ਮੈਂਬਰਾਂ ਨੇ ਸੰਬੋਧਨ ਕਰਦਿਆਂ ਸੁਲਤਾਨਪੁਰ ਲੋਧੀ ਦੇ ਗੁਰਦੁਆਰਾ ਅਕਾਲ ਬੁੰਗਾ ਸਾਹਿਬ 'ਤੇ ਪੁਲਿਸ ਹਮਲੇ ਦੀ ਕਰੜੀ ਨਿੰਦਾ ਕੀਤੀ ਅਤੇ ਇਸ ਘਟਨਾ ਦੀ ਪੜਤਾਲ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ਾਂ 'ਤੇ ਗਠਿਤ ਸਬ-ਕਮੇਟੀ ਦੀ ਰਿਪੋਰਟ ਨੂੰ ਪ੍ਰਵਾਨਗੀ ਦਿੰਦਿਆਂ ਇਸ ਰਿਪੋਰਟ ਦੇ ਆਧਾਰ 'ਤੇ ਕਰੜੀ ਕਾਰਵਾਈ ਨੂੰ ਅਮਲ ਵਿਚ ਲਿਆਉਣ ਲਈ ਆਖਿਆ। ਬੁਲਾਰਿਆਂ ਨੇ ਸਪੱਸ਼ਟ ਤੌਰ 'ਤੇ ਕਿਹਾ ਕਿ ਮੁੱਖ ਮੰਤਰੀ ਭਗਵੰਤ ਮਾਨ ਸੂਬੇ ਦੇ ਗ੍ਰਹਿ ਮੰਤਰੀ ਹੋਣ ਨਾਤੇ ਸਿੱਧੇ ਤੌਰ 'ਤੇ ਧਾਰਮਿਕ ਅਵੱਗਿਆ ਦਾ ਦੋਸ਼ੀ ਹੈ, ਜਿਸ 'ਤੇ ਫ਼ੌਜਦਾਰੀ ਮੁਕੱਦਮਾ ਦਰਜ ਹੋਣਾ ਚਾਹੀਦਾ ਹੈ ਅਤੇ ਇਸ ਦੇ ਨਾਲ ਹੀ ਦੋਸ਼ੀਆਂ ਨੂੰ ਸੰਗਤ ਦੀ ਕਚਹਿਰੀ ਵਿਚ ਹਰ ਪੱਧਰ 'ਤੇ ਨਸ਼ਰ ਵੀ ਕੀਤਾ ਜਾਵੇ।

ਇਜਲਾਸ ਮੌਕੇ ਆਏ ਵਿਚਾਰਾਂ ਨੂੰ ਮੱਦੇਨਜ਼ਰ ਰੱਖਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇਕ ਮਤਾ ਪੇਸ਼ ਕੀਤਾ, ਜਿਸ ਨੂੰ ਸਰਬਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ। ਮਤੇ ਵਿਚ ਕਿਹਾ ਗਿਆ ਕਿ ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਸੁਲਤਾਨਲੋਧੀ 'ਤੇ ਪੁਲਿਸ ਵੱਲੋਂ ਗੋਲੀਬਾਰੀ ਕਰਨ ਅਤੇ ਮਰਯਾਦਾ ਦੀ ਉਲੰਘਣਾ ਦੇ ਮੁੱਖ ਦੋਸ਼ੀ ਵਜੋਂ ਪੰਜਾਬ ਦੇ ਮੁੱਖ ਮੰਤਰੀ/ਗ੍ਰਹਿ ਮੰਤਰੀ ਸ੍ਰੀ ਭਗਵੰਤ ਮਾਨ ਆਪਣਾ ਅਹੁਦਾ ਤੁਰੰਤ ਛੱਡਣ। ਮੁੱਖ ਮੰਤਰੀ ਸਮੇਤ ਗੁਰਦੁਆਰਾ ਸਾਹਿਬ ਦੀ ਘਟਨਾ ਦੇ ਹਰ ਦੋਸ਼ੀ 'ਤੇ ਧਾਰਾ ੨੯੫ਏ ਤਹਿਤ ਫ਼ੌਜਦਾਰੀ ਪਰਚਾ ਦਰਜ ਕੀਤਾ ਜਾਵੇ। ਪਾਸ ਕੀਤੇ ਗਏ ਮਤੇ ਵਿਚ ਇਹ ਵੀ ਕਿਹਾ ਗਿਆ ਕਿ ਇਸ ਮਾਮਲੇ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਦਾ ਇਕ ਵਫ਼ਦ ਮੁੱਖ ਮੰਤਰੀ ਵਿਰੁੱਧ ਕਾਰਵਾਈ ਲਈ ਪੰਜਾਬ ਦੇ ਰਾਜਪਾਲ ਨੂੰ ਵੀ ਮਿਲੇਗਾ। ਇਜਲਾਸ ਨੇ ਫੈਸਲਾ ਕੀਤਾ ਕਿ ਜੇਕਰ ਸਰਕਾਰ ਨੇ ਕਾਰਵਾਈ ਨਾ ਕੀਤੀ ਤਾਂ ਸ਼੍ਰੋਮਣੀ ਕਮੇਟੀ ਵੱਲੋਂ ਕਾਨੂੰਨੀ ਪੈਰਵਾਈ ਕਰਦਿਆਂ ਦੋਸ਼ੀਆਂ ਨੂੰ ਕਟਹਿਰੇ ਵਿਚ ਖੜ੍ਹਾ ਕੀਤਾ ਜਾਵੇਗਾ। ਇਸ ਦੇ ਨਾਲ ਹੀ ਵੱਖ-ਵੱਖ ਜਥੇਬੰਦੀਆਂ ਦੇ ਨੁਮਾਇੰਦਿਆਂ ਅਤੇ ਸੰਗਤਾਂ ਦਾ ਇਕ ਵਿਸ਼ਾਲ ਇਕੱਠ ਬੁਲਾ ਕੇ ਪੰਜਾਬ ਦੀ ਭਗਵੰਤ ਮਾਨ ਸਰਕਾਰ ਵਿਰੁੱਧ ਅਗਲੀ ਰਣਨੀਤੀ ਉਲੀਕਣ ਦਾ ਵੀ ਫੈਸਲਾ ਕੀਤਾ ਗਿਆ।

ਇਸ ਮੌਕੇ ਪੰਜਾਬ ਸਰਕਾਰ ਨੂੰ ਇਹ ਵੀ ਤਾੜਨਾ ਕੀਤੀ ਗਈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਘਟਨਾਵਾਂ ਦੇ ਮੁੱਖ ਦੋਸ਼ੀ ਅਤੇ ਜਬਰ ਜਨਾਹ ਤੇ ਕਤਲ ਦੇ ਮਾਮਲਿਆਂ ਵਿਚ ਸਜ਼ਾ ਭੁਗਤ ਰਹੇ ਸੌਦਾ ਸਾਧ ਗੁਰਮੀਤ ਰਾਮ ਰਹੀਮ ਦੀ ਪੁਸ਼ਤਪਨਾਹੀ ਬੰਦ ਕਰਕੇ ਉਸ ਵੱਲੋਂ ਪੰਜਾਬ ਦੇ ਦੁਆਬਾ ਖੇਤਰ ਵਿਚ ਡੇਰਾ ਬਣਾਉਣ ਦੀ ਕੋਸ਼ਿਸ਼ ਨੂੰ ਰੋਕਿਆ ਜਾਵੇ। ਜੇਕਰ ਸਰਕਾਰ ਨੇ ਲਾਪ੍ਰਵਾਹੀ ਵਰਤੀ ਦਾ ਹਾਲਾਤਾਂ ਦੀ ਜ਼ੁੰਮੇਵਾਰੀ ਸਰਕਾਰ ਦੀ ਹੋਵੇਗੀ। ਇਜਲਾਸ ਨੇ ਸਖ਼ਤ ਲਫ਼ਜ਼ਾਂ ਵਿਚ ਕਿਹਾ ਕਿ ਪੰਜਾਬ ਸਰਕਾਰ ਬਰਗਾੜੀ ਬੇਅਦਬੀ ਦੇ ਦੋਸ਼ੀ ਰਾਮ ਰਹੀਮ ਦੀ ਹਮਦਰਦ ਨਾ ਬਣੇ ਅਤੇ ਉਸ ਨੂੰ ਨੱਥ ਪਾਵੇ।

ਇਜਲਾਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਕੁਝ ਸ਼ਰਾਰਤੀ ਲੋਕਾਂ ਵੱਲੋਂ ਸੁਲਤਾਨਪੁਰ ਲੋਧੀ ਦੀ ਘਟਨਾ ਨੂੰ ਬਰਗਾੜੀ ਘਟਨਾ ਨਾਲ ਜੋੜ ਕੇ ਬੇਲੋੜੇ ਸਵਾਲ ਪੈਦਾ ਕਰਨ 'ਤੇ ਕਿਹਾ ਕਿ ਸ਼੍ਰੋਮਣੀ ਕਮੇਟੀ ਕਿਸੇ ਵੀ ਬੇਅਦਬੀ ਮਾਮਲੇ 'ਤੇ ਦੋਸ਼ੀਆਂ ਵਿਰੁੱਧ ਬਿਲਕੁਲ ਸਪੱਸ਼ਟ ਨੀਤੀ ਰੱਖਦੀ ਹੈ। ਬਰਗਾੜੀ ਮਾਮਲੇ ਵਿਚ ਵੀ ਸ਼੍ਰੋਮਣੀ ਕਮੇਟੀ ਦੇ ੨੦੨੧ ਦੇ ਜਨਰਲ ਇਜਲਾਸ ਦੌਰਾਨ ਨਿੰਦਾ ਮਤਾ ਪਾਸ ਕਰਦਿਆਂ ਦੋਸ਼ੀਆਂ ਖਿਲਾਫ਼ ਕਰੜੀ ਕਾਰਵਾਈ ਦੀ ਮੰਗ ਕੀਤੀ ਜਾ ਚੁੱਕੀ ਜਾ ਚੁੱਕੀ ਹੈ। ਉਨ੍ਹਾਂ ਕਿਹਾ ਕਿ ਕਿਸੇ ਵੀ ਬੇਅਦਬੀ ਦਾ ਕੋਈ ਦੋਸ਼ੀ ਬਚਣਾ ਨਹੀਂ ਚਾਹੀਦਾ। ਉਨ੍ਹਾਂ ਕਿਹਾ ਕਿ ਬੇਅਦਬੀ ਮਾਮਲਿਆਂ ਦੀ ਰਾਜਨੀਤੀ ਕਰਕੇ ਕਈ ਪਾਰਟੀਆਂ ਨੇ ਆਪਣੀਆਂ ਸਰਕਾਰਾਂ ਤਾਂ ਬਣਾ ਲਈਆਂ, ਪਰ ਹੁਣ ਤੱਕ ਕੋਈ ਵੀ ਨਿਰਣਾਇਕ ਨਤੀਜੇ ਨਹੀਂ ਦੇ ਸਕੀਆਂ।

ਇਜਲਾਸ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ, ਜਨਰਲ ਸਕੱਤਰ ਲਈ ਭਾਈ ਰਾਜਿੰਦਰ ਸਿੰਘ ਮਹਿਤਾ, ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਅਮਰਜੀਤ ਸਿੰਘ ਚਾਵਲਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਕੁਲਵੰਤ ਸਿੰਘ ਮੰਨਣ, ਸ. ਜਰਨੈਲ ਸਿੰਘ ਡੋਗਰਾਂਵਾਲਾ, ਬੀਬੀ ਗੁਰਪ੍ਰੀਤ ਕੌਰ, ਸ. ਹਰਪਾਲ ਸਿੰਘ ਜੱਲਾ, ਸ. ਬਲਵਿੰਦਰ ਸਿੰਘ ਬੈਂਸ ਅਤੇ ਸਕੱਤਰ ਸ. ਪ੍ਰਤਾਪ ਸਿੰਘ ਨੇ ਆਪਣੇ ਵਿਚਾਰ ਪ੍ਰਗਟ ਕੀਤੇ।

ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਅੰਤ੍ਰਿੰਗ ਕਮੇਟੀ ਮੈਂਬਰ ਸ. ਰਘਬੀਰ ਸਿੰਘ ਸਹਾਰਨਮਾਜਰਾ,

ਸ. ਜਸਮੇਰ ਸਿੰਘ ਲਾਛੜੂ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਅਮਰਜੀਤ ਸਿੰਘ ਭਲਾਈਪੁਰ, ਮੈਂਬਰ ਸ. ਅਮਰੀਕ ਸਿੰਘ ਜਨੈਤਪੁਰ, ਸ. ਗੁਰਪਾਲ ਸਿੰਘ ਗੋਰਾ, ਬੀਬੀ ਕਿਰਨਵੀਰ ਕੌਰ, ਸ. ਨਤਵੇਜ ਸਿੰਘ ਕਾਉਣੀ, ਸ. ਕੌਰ ਸਿੰਘ ਬਹਾਵਵਾਲਾ, ਸ. ਦਰਸ਼ਨ ਸਿੰਘ ਬਰਾੜ, ਸ. ਪ੍ਰੀਤਮ ਸਿੰਘ ਮਲਸੀਹਾਂ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਬਲਵਿੰਦਰ ਸਿੰਘ ਭੰਮਾਂਲੰਡਾ, ਸ. ਸਤਪਾਲ ਸਿੰਘ ਤਲਵੰਡੀ ਭਾਈ, ਗੁਰਮੀਤ ਸਿੰਘ ਬੂਹ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਤਰਸੇਮ ਸਿੰਘ ਰੱਤੀਆ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਸ. ਸ਼ੇਰ ਸਿੰਘ ਮੰਡਵਾਲਾ, ਬੀਬੀ ਜੋਗਿੰਦਰ ਕੌਰ ਰਠੌਰ, ਸ. ਪਰਮਜੀਤ ਸਿੰਘ ਖਾਲਸਾ, ਸ. ਸਤਵਿੰਦਰ ਸਿੰਘ ਟੌਹੜਾ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਅਵਤਾਰ ਸਿੰਘ ਰਿਆ, ਸ. ਰਵਿੰਦਰ ਸਿੰਘ ਖਾਲਸਾ, ਸ. ਚਰਨ ਸਿੰਘ ਆਲਮਗੀਰ, ਸ. ਹਰਪਾਲ ਸਿੰਘ ਜੱਲਾ, ਸ. ਜਗਜੀਤ ਸਿੰਘ ਤਲਵੰਡੀ, ਸ. ਕੇਵਲ ਸਿੰਘ ਬਾਦਲ, ਬੀਬੀ ਰਜਿੰਦਰ ਕੌਰ, ਸ. ਰਣਜੀਤ ਸਿੰਘ ਮੰਗਲੀ, ਬੀਬੀ ਹਰਜਿੰਦਰ ਕੌਰ, ਸ. ਬਲਦੇਵ ਸਿੰਘ ਕਲਿਆਣ, ਸ. ਰਣਜੀਤ ਸਿੰਘ ਕਾਹਲੋਂ, ਸ. ਬਲਜੀਤ ਸਿੰਘ ਜਲਾਲਉਸਮਾਂ, ਸ. ਬਲਵਿੰਦਰ ਸਿੰਘ ਵੇਂਈਪੂਈਂ, ਸ. ਗੁਰਬਚਨ ਸਿੰਘ ਕਰਮੂੰਵਾਲਾ, ਬੀਬੀ ਹਰਜਿੰਦਰ ਕੌਰ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਅਮਰੀਕ ਸਿੰਘ ਵਿਛੋਆ, ਸ. ਜੋਧ ਸਿੰਘ ਸਮਰਾ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਿਕਰਮਜੀਤ ਸਿੰਘ ਕੋਟਲਾ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਗੁਰਨਾਮ ਸਿੰਘ ਜੱਸਲ, ਬੀਬੀ ਜੋਗਿੰਦਰ ਕੌਰ, ਬੀਬੀ ਜਸਵੀਰ ਕੌਰ ਜੱਫਰਵਾਲ, ਸ. ਤਾਰਾ ਸਿੰਘ ਤਲਵੰਡੀ, ਸ. ਪਰਮਜੀਤ ਸਿੰਘ ਲੱਖੇਵਾਲ, ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਭਾਈ ਰਾਮ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਪ੍ਰਿਤਪਾਲ ਸਿੰਘ ਪਾਲੀ, ਸ. ਅਵਤਾਰ ਸਿੰਘ ਵਣਵਾਲਾ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਸ. ਸ਼ਾਹਬਾਜ਼ ਸਿੰਘ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਮਨਜੀਤ ਸਿੰਘ ਤਲਵੰਡੀ, ਸ. ਹਰਭਜਨ ਸਿੰਘ ਵਕਤਾ ਆਦਿ ਮੌਜੂਦ ਸਨ।੧ ਫ਼ਰਵਰੀ ■

ਕਾਰਵਾਈ ਇਜਲਾਸ

**ੴ ਸਤਿਗੁਰ ਪ੍ਰਸਾਦਿ॥**
**ਕਾਰਵਾਈ ਵਿਸ਼ੇਸ਼ ਇਕੱਤਰਤਾ**
**੧੯ ਮਾਘ ਸੰਮਤ ਨਾਨਕਸ਼ਾਹੀ ੫੫੫**
**੦੧ ਫਰਵਰੀ ੨੦੨੪**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਜਿਸਟਰਡ ਪੱਤਰ ਨੰਬਰ ੨੩੧੯੮ ਮਿਤੀ ੨੫-੦੧-੨੦੨੪ ਰਾਹੀਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਵਿਸ਼ੇਸ਼ ਇਕੱਤਰਤਾ ੧੯ ਮਾਘ ਸੰਮਤ ਨਾਨਕਸ਼ਾਹੀ ੫੫੫ (ਮੁਤਾਬਿਕ ੦੧ ਫਰਵਰੀ ੨੦੨੪) ਦਿਨ ਵੀਰਵਾਰ ਨੂੰ ਦੁਪਹਿਰ ੧੨.੦੦ ਵਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰ. ਹਰਜਿੰਦਰ ਸਿੰਘ ਜੀ ਐਡਵੋਕੇਟ, ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਪ੍ਰਧਾਨਗੀ ਹੇਠ ਆਰੰਭ ਹੋਈ। ਇਕੱਤਰਤਾ ਵਿੱਚ ਹੇਠ ਲਿਖੇ ਮੈਂਬਰ ਸਾਹਿਬਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਸ਼ਾਮਿਲ ਹੋਏ:-

| ਸੀ.ਨੰ. ਹਲਕਾ ਨੰ:/ਨਾਮ ਹਲਕਾ | ਨਾਮ ਮੈਂਬਰ ਸਾਹਿਬਾਨ |
|---|---|
| **ਹਰਿਆਣਾ ਰਾਜ** | |
| ੧ ੩/੧ ਅੰਬਾਲਾ | ਸ੍ਰ. ਅਮਰੀਕ ਸਿੰਘ ਜੀ ਜਨੈਤਪੁਰ |
| ੨ ੫ ਕੁਰੂਕਸ਼ੇਤਰ | ਸ੍ਰ. ਹਰਭਜਨ ਸਿੰਘ ਜੀ |
| **ਪੰਜਾਬ ਰਾਜ** | |
| **ਜ਼ਿਲ੍ਹਾ ਮੁਕਤਸਰ ਸਾਹਿਬ** | |
| ੩ ੧੨/੧. ਗਿੱਦੜਬਾਹਾ | ਸ੍ਰ. ਗੁਰਪਾਲ ਸਿੰਘ ਜੀ ਗੋਰਾ |
| ੪ ੧੨/੨ ਗਿੱਦੜਬਾਹਾ | ਬੀਬੀ ਕਿਰਨਵੀਰ ਕੌਰ ਜੀ |
| ੫ ੧੩ ਦੋਦਾ | ਸ੍ਰ. ਨਵਤੇਜ ਸਿੰਘ ਜੀ ਕਾਉਣੀ |
| **ਜਿਲ੍ਹਾ ਫਾਜਿਲਕਾ:** | |
| ੬ ੧੫/੧ਅਬੋਹਰ | ਸ੍ਰ. ਕੌਰ ਸਿੰਘ ਜੀ ਬਹਾਵ ਵਾਲਾ |
| **ਜ਼ਿਲ੍ਹਾ ਫਿਰੋਜ਼ਪੁਰ** | |
| ੭ ੧੭ ਜਲਾਲਾਬਾਦ | ਸ੍ਰ. ਦਰਸ਼ਨ ਸਿੰਘ ਜੀ ਬਰਾੜ |
| ੮ ੧੮ ਮਮਦੋਟ | ਸ੍ਰ. ਪ੍ਰੀਤਮ ਸਿੰਘ ਜੀ |
| ੯ ੧੯/੧ ਫਿਰੋਜ਼ਪੁਰ | ਸ੍ਰ. ਦਰਸ਼ਨ ਸਿੰਘ ਜੀ ਸ਼ੇਰ ਖਾਂ |
| ੧੦ ੧੯/੨ ਫਿਰਜਪੁਰ | ਸ੍ਰ.ਬਲਵਿੰਦਰ ਸਿੰਘ ਜੀ ਭੰਬਾਲੰਡਾ |
| ੧੧ ੨੦/੧ ਤਲਵੰਡੀ ਭਾਈ | ਸ੍ਰ. ਸਤਪਾਲ ਸਿੰਘ ਜੀ ਤਲਵੰਡੀ |
| ੧੨ ੨੧ ਜੀਰਾ | ਸ੍ਰ. ਗੁਰਮੀਤ ਸਿੰਘ ਜੀ ਬੂਹ ਗੁੱਜਰਾਂ |
| **ਜ਼ਿਲ੍ਹਾ ਮੋਗਾ** | |
| ੧੩ ੨੬ ਬਾਘਾ ਪੁਰਾਣਾ | ਸ੍ਰ. ਸੁਖਹਰਪ੍ਰੀਤ ਸਿੰਘ ਜੀ ਰੋਡੇ |
| ੧੪ ੨੭/੧ ਘੱਲਕਲਾ | ਸ੍ਰ. ਤਰਸੇਮ ਸਿੰਘ ਜੀ ਰੱਤੀਆ |
| **ਜ਼ਿਲ੍ਹਾ ਫਰੀਦਕੋਟ** | |
| ੧੫ ੨੮/੨ ਫਰੀਦਕੋਟ | ਬੀਬੀ ਗੁਰਿੰਦਰ ਕੌਰ ਜੀ |

੧੬ ੨੯ ਕੋਟਕਪੂਰਾ — ਸ੍ਰ. ਸ਼ੇਰ ਸਿੰਘ ਜੀ

**ਜ਼ਿਲ੍ਹਾ ਬਠਿੰਡਾ**

੧੭. ੩੪/੨ ਬੱਲੂਆਣਾ — ਬੀਬੀ ਜੋਗਿੰਦਰ ਕੌਰ ਜੀ

**ਜ਼ਿਲ੍ਹਾ ਮਾਨਸਾ**

੧੮ ੩੯ ਜੋਗਾ — ਸ੍ਰ. ਗੁਰਪ੍ਰੀਤ ਸਿੰਘ ਜੀ ਝੱਬਰ

**ਜ਼ਿਲ੍ਹਾ ਸੰਗਰੂਰ**

੧੯ ੪੨/੧ ਸੁਨਾਮ — ਇੰਦਰਮੋਹਨ ਸਿੰਘ ਜੀ ਲਖਮੀਰਵਾਲਾ

੨੦ ੪੨/੨ ਸੁਨਾਮ — ਬੀਬੀ ਜਸਪਾਲ ਕੌਰ ਜੀ

੨੧ ੪੩/੧ ਲੌਂਗੋਵਾਲ — ਸ੍ਰ. ਗੋਬਿੰਦ ਸਿੰਘ ਜੀ ਲੌਂਗੋਵਾਲ

੨੨ ੪੪ ਬਰਨਾਲਾ — ਸ੍ਰ. ਪਰਮਜੀਤ ਸਿੰਘ ਜੀ ਖਾਲਸਾ

੨੩ ੫੧/੨ ਦਿੜ੍ਹਬਾ — ਬੀਬੀ ਮਲਕੀਤ ਕੌਰ ਜੀ

**ਜ਼ਿਲ੍ਹਾ ਪਟਿਆਲਾ**

੨੪ ੫੪ ਭਾਦਸੋਂ — ਸ੍ਰ. ਸਤਵਿੰਦਰ ਸਿੰਘ ਜੀ

੨੫ ੫੫/੧ ਡਕਾਲਾ — ਸ੍ਰ. ਜਰਨੈਲ ਸਿੰਘ ਜੀ

੨੬ ੫੭/੧ ਸਨੌਰ — ਸ੍ਰ. ਜਸਮੇਰ ਸਿੰਘ ਜੀ ਲਾਛੜੂ

**ਜ਼ਿਲ੍ਹਾ ਫਤਹਿਗੜ੍ਹ ਸਾਹਿਬ**

੨੭ ੬੧/੨ ਬੱਸੀ ਪਠਾਣਾ — ਸ੍ਰ. ਅਵਤਾਰ ਸਿੰਘ ਜੀ

੨੮ ੬੨ ਅਮਲੋਹ — ਸ੍ਰ. ਰਵਿੰਦਰ ਸਿੰਘ ਜੀ ਖਾਲਸਾ

**ਜ਼ਿਲ੍ਹਾ ਲੁਧਿਆਣਾ**

੨੯ ੬੪ ਪਾਇਲ — ਸ੍ਰ. ਰਘਬੀਰ ਸਿੰਘ ਜੀ ਸਹਾਰਨ ਮਾਜਰਾ

੩੦ ੬੫/੧ ਦੋਰਾਹਾ — ਸ੍ਰ. ਚਰਨ ਸਿੰਘ ਜੀ ਆਲਮਗੀਰ

੩੧ ੬੫/੨ ਦੋਰਾਹਾ — ਸ੍ਰ. ਹਰਪਾਲ ਸਿੰਘ ਜੀ ਜੱਲਾ

੩੨ ੬੭ ਰਾਏਕੋਟ — ਸ੍ਰ. ਜਗਜੀਤ ਸਿੰਘ ਜੀ ਤਲਵੰਡੀ

੩੩ ੬੮/੧ ਜਗਰਾਉਂ — ਸ੍ਰ. ਗੁਰਚਰਨ ਸਿੰਘ ਜੀ ਗਰੇਵਾਲ

੩੪ ੭੦/੨ ਮੁੱਲਾਂਪੁਰ ਦਾਖਾ — ਸ੍ਰ. ਕੇਵਲ ਸਿੰਘ ਜੀ ਬਾਦਲ

੩੫ ੭੧ ਲੁਧਿਆਣਾ (ਦੱਖਣੀ) — ਸ੍ਰ. ਬਲਵਿੰਦਰ ਸਿੰਘ ਜੀ ਬੈਂਸ

੩੬ ੭੨/੨ ਲੁਧਿਆਣਾ (ਪੱਛਮੀ) — ਬੀਬੀ ਰਜਿੰਦਰ ਕੌਰ ਜੀ

੩੭ ੭੪ ਲੁਧਿਆਣਾ (ਦਿਹਾਤੀ) — ਸ੍ਰ. ਰਣਜੀਤ ਸਿੰਘ ਜੀ ਮੰਗਲੀ

੩੮ ੭੫/੨ ਸਮਰਾਲਾ — ਬੀਬੀ ਹਰਜਿੰਦਰ ਕੌਰ ਜੀ

**ਜਿਲ੍ਹਾ: ਸ਼ਹੀਦ ਭਗਤਾ ਸਿੰਘ ਨਗਰ**

੩੯ ੭੬/੨ ਬਲਾਚੌਰ — ਸ੍ਰ. ਗੁਰਬਖਸ਼ ਸਿੰਘ ਜੀ ਖਾਲਸਾ

**ਜ਼ਿਲ੍ਹਾ: ਜਲੰਧਰ**

੪੦ ੮੦/੨ ਸ਼ਾਹਕੋਟ — ਸ੍ਰ. ਬਲਦੇਵ ਸਿੰਘ ਜੀ ਕਲਿਆਣ

੪੧ ੮੨ ਜਲੰਧਰ — ਸ੍ਰ. ਕੁਲਵੰਤ ਸਿੰਘ ਜੀ ਮੰਨਣ

੪੨ ੮੩/੧ ਕਰਤਾਰਪੁਰ — ਸ੍ਰ. ਰਣਜੀਤ ਸਿੰਘ ਜੀ ਕਾਹਲੋਂ

**ਜ਼ਿਲ੍ਹਾ ਕਪੂਰਥਲਾ**

| | |
|---|---|
| ੪੩ ੮੪/੨ ਫਗਵਾੜਾ | ਬੀਬੀ ਗੁਰਪ੍ਰੀਤ ਕੌਰ ਜੀ |
| ੪੪ ੮੫ ਕਪੂਰਥਲਾ | ਸ੍ਰ. ਜਰਨੈਲ ਸਿੰਘ ਜੀ ਡੋਗਰਾਂਵਾਲਾ |

**ਜ਼ਿਲ੍ਹਾ: ਤਰਨ ਤਾਰਨ**

| | |
|---|---|
| ੪੫ ੮੭ ਬਾਬਾ ਬਕਾਲਾ | ਸ੍ਰ. ਬਲਜੀਤ ਸਿੰਘ ਜੀ |
| ੪੬ ੮੮/੧ ਖਡੂਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ |
| ੪੭ ੮੮/੨ ਖਡੂਰ ਸਾਹਿਬ | ਸ੍ਰ. ਬਲਵਿੰਦਰ ਸਿੰਘ ਜੀ |
| ੪੮ ੮੯ ਨੌਸ਼ਹਿਰਾ ਪਨੂੰਆਂ | ਸ੍ਰ. ਗੁਰਬਚਨ ਸਿੰਘ ਜੀ |
| ੪੯ ੯੦/੧ ਪੱਟੀ | ਸ੍ਰ. ਖੁਸ਼ਵਿੰਦਰ ਸਿੰਘ ਜੀ |
| ੫੦ ੯੦/੨ ਪੱਟੀ | ਬੀਬੀ ਹਰਜਿੰਦਰ ਕੌਰ ਜੀ |
| ੫੧ ੯੨ ਭਿੱਖੀਵਿੰਡ | ਸ੍ਰ. ਮਨਜੀਤ ਸਿੰਘ ਜੀ |
| ੫੨ ੯੩ ਤਰਨ ਤਾਰਨ | ਸ੍ਰ. ਅਲਵਿੰਦਰਪਾਲ ਸਿੰਘ ਜੀ |

ਜ਼ਿਲ੍ਹਾ ਸ੍ਰੀ ਅੰਮ੍ਰਿਤਸਰ

| | |
|---|---|
| ੫੩ ੯੭ ਅੰਮ੍ਰਿਤਸਰ (ਕੇਂਦਰੀ) | ਸ੍ਰ. ਰਜਿੰਦਰ ਸਿੰਘ ਜੀ |
| ੫੪ ੯੮/੧ ਅੰਮ੍ਰਿਤਸਰ (ਪੱਛਮੀ) | ਸ੍ਰ. ਬਾਵਾ ਸਿੰਘ ਜੀ |
| ੫੫ ੯੯/੧ ਚੋਗਾਵਾਂ | ਸ੍ਰ. ਸੁਰਜੀਤ ਸਿੰਘ ਜੀ ਭਿੱਟੇਵੱਡ |
| ੫੬ ੧੦੦ ਅਜਨਾਲਾ | ਸ੍ਰ. ਅਮਰੀਕ ਸਿੰਘ ਜੀ ਵਿਛੋਆ |
| ੫੭ ੧੦੧/੧ ਗੁਰੂ ਕਾ ਬਾਗ | ਸ੍ਰ. ਜੋਧ ਸਿੰਘ ਜੀ ਸਮਰਾ |
| ੫੮ ੧੦੨/੧ ਜੰਡਿਆਲਾ | ਸ੍ਰ. ਅਮਰਜੀਤ ਸਿੰਘ ਜੀ ਬੰਡਾਲਾ |
| ੫੯ ੧੦੨/੨ ਜੰਡਿਆਲਾ | ਸ੍ਰ. ਬਿਕਰਮਜੀਤ ਸਿੰਘ ਜੀ ਕੋਟਲਾ |
| ੬੦ ੧੦੩ ਮੱਤੇਵਾਲ | ਸ੍ਰ. ਭਗਵੰਤ ਸਿੰਘ ਜੀ ਸਿਆਲਕਾ |

**ਜ਼ਿਲ੍ਹਾ: ਗੁਰਦਾਸਪੁਰ**

| | |
|---|---|
| ੬੧ ੧੦੪ ਸ੍ਰੀ ਹਰਿਗੋਬਿੰਦਪੁਰ | ਸ੍ਰ. ਸੁਰਜੀਤ ਸਿੰਘ ਜੀ ਤੁਗਲਵਾਲ |
| ੬੨ ੧੦੫/੧ ਬਟਾਲਾ | ਸ੍ਰ. ਗੁਰਿੰਦਰਪਾਲ ਸਿੰਘ ਜੀ ਗੋਰਾ |
| ੬੩ ੧੦੫/੨ ਬਟਾਲਾ | ਸ੍ਰ. ਗੁਰਨਾਮ ਸਿੰਘ ਜੀ |
| ੬੪ ੧੦੭/੨ ਡੇਰਾ ਬਾਬਾ ਨਾਨਕ | ਬੀਬੀ ਜੋਗਿੰਦਰ ਕੌਰ ਜੀ |
| ੬੫ ੧੦੮/੨ ਧਾਰੀਵਾਲ | ਬੀਬੀ ਜਸਬੀਰ ਕੌਰ ਜੀ |

**ਜ਼ਿਲ੍ਹਾ: ਹੁਸ਼ਿਆਰਪੁਰ**

| | |
|---|---|
| ੬੬ ੧੧੨ ਦਸੂਹਾ | ਸ੍ਰ. ਤਾਰਾ ਸਿੰਘ ਜੀ ਤਲਵੰਡੀ ਸੱਲਾਂ |
| ੬੭ ੧੧੩/੧ ਸ਼ਾਮਚੁਰਾਸੀ | ਸ੍ਰ. ਹਰਜਿੰਦਰ ਸਿੰਘ ਜੀ ਐਡਵੋਕੇਟ |

**ਜ਼ਿਲ੍ਹਾ: ਰੋਪੜ**

| | |
|---|---|
| ੬੮ ੧੧੬/੧ ਸ੍ਰੀ ਅਨੰਦਪੁਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ |
| ੬੯ ੧੧੭ ਰੂਪ ਨਗਰ | ਸ੍ਰ. ਪਰਮਜੀਤ ਸਿੰਘ ਜੀ ਲੱਖੇਵਾਲ |

**ਜ਼ਿਲ੍ਹਾ: ਮੋਹਾਲੀ**

| | |
|---|---|
| ੭੦ ੧੧੮ ਮੋਰਿੰਡਾ | ਸ੍ਰ. ਅਜਮੇਰ ਸਿੰਘ ਜੀ ਖੇੜਾ |

੭੧ ੧੧੯ ਖਰੜ ਸ੍ਰ. ਚਰਨਜੀਤ ਸਿੰਘ ਜੀ ਕਾਲੇਵਾਲ

**ਕੋਆਪਟਿਡ ਮੈਂਬਰ ਸਾਹਿਬਾਨ**

੭੨ ੪ ਪੰਜਾਬ ਸ੍ਰ. ਰਾਮ ਸਿੰਘ ਜੀ

**ਹੈਡ ਮਨਿਸਟਰਜ਼ ਸਾਹਿਬਾਨ**

੧. ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ।

੨. ਸਿੰਘ ਸਾਹਿਬ ਗਿਆਨੀ ਸੁਲਤਾਨ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।

੩. ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ, ਹੈੱਡ ਗ੍ਰੰਥੀ-ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ।

ਵਿਸ਼ੇਸ਼ ਇਕੱਤਰਤਾ ਦੀ ਆਰੰਭਤਾ ਦੀ ਅਰਦਾਸ ਸਿੰਘ ਸਾਹਿਬ ਗਿਆਨੀ ਸੁਲਤਾਨ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਨੇ ਕੀਤੀ ਅਤੇ ਆਰੰਭ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਲਿਆ। ਮੁੱਖ ਵਾਕ ਆਇਆ:-

***ਸੋਰਠਿ ਮਹਲਾ ੫ ॥***

***ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥***

***ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ॥ (ਅੰਗ ੬੦੯॥)***

**(੧) ਸ. ਪ੍ਰਤਾਪ ਸਿੰਘ, ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ. ਪ੍ਰਤਾਪ ਸਿੰਘ ਸਕੱਤਰ ਨੇ ਵਿਸ਼ੇਸ਼ ਇਕੱਤਰਤਾ ਬਾਬਤ ਦੱਸਿਆ ਅਤੇ ਆਈਆਂ ਹੋਈਆਂ ਸ਼ਖ਼ਸੀਅਤਾਂ ਨੂੰ ਜੀ ਆਇਆਂ ਆਖਿਆ। ਇਸ ਸਮੇਂ ਮੈਂਬਰ ਸਾਹਿਬਾਨ ਅਤੇ ਹੋਰ ਸ਼ਖ਼ਸੀਅਤਾਂ ਨੂੰ ਭੇਜਿਆ ਗਿਆ ਸੱਦਾ-ਪੱਤਰ ਸਟੇਜ 'ਤੇ ਬੋਲ ਕੇ ਸੁਣਾਇਆ ਗਿਆ।ਇਸ ਉਪਰੰਤ ਉਨ੍ਹਾਂ ਵੱਲੋਂ ਮਾਨਯੋਗ ਪ੍ਰਧਾਨ ਸਾਹਿਬ ਸ. ਹਰਜਿੰਦਰ ਸਿੰਘ ਧਾਮੀ ਨੂੰ ਇਕੱਤਰਤਾ ਦੀ ਆਰੰਭਤਾ ਲਈ ਸਟੇਜ਼ 'ਤੇ ਬੈਠਣ ਦਾ ਸੱਦਾ ਦਿੱਤਾ।

**(੨) ਸ. ਹਰਜਿੰਦਰ ਸਿੰਘ ਧਾਮੀ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਪ੍ਰਧਾਨ ਸਾਹਿਬ ਵੱਲੋਂ ਵਿਸ਼ੇਸ਼ ਇਕੱਤਰਤਾ ਵਿੱਚ ਹਾਜ਼ਰ ਮੈਂਬਰ ਸਾਹਿਬਾਨਾਂ ਨਾਲ ਗੁਰ ਫਤਹਿ ਸਾਂਝੀ ਕਰਦਿਆਂ ਪਹਿਲਾਂ ਪੰਜ ਵਾਰੀ 'ਮੂਲ ਮੰਤਰ' ਅਤੇ 'ਗੁਰ ਮੰਤਰ' ਦੇ ਜਾਪ ਕੀਤੇ ਗਏ।ਉਹਨਾਂ ਨੇ ਬੇਅਦਬੀਆਂ ਦੀਆਂ ਘਟਨਾਵਾਂ ਬਾਬਤ ਬੋਲਦਿਆਂ ਕਿਹਾ ਕਿ ਪਿਛਲੇ ਸਮੇਂ ਦੌਰਾਨ ਬੇਅਦਬੀ ਦੀਆਂ ਘਟਨਾਵਾਂ ਵੱਧ ਰਹੀਆਂ ਹਨ,ਸਭ ਤੋਂ ਵੱਡੀ ਘਟਨਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਖੇ ਵਾਪਰੀ ਸੀ। ਉਥੇ ਗੁਰੂ ਰਾਮਦਾਸ ਪਾਤਸ਼ਾਹ ਜੀ ਨੇ ਆਪ ਰੱਖਿਆ ਕੀਤੀ। ਉਸ ਤੋਂ ਬਾਅਦ ਹੋਰ ਲੰਮਾ ਦੌਰ ਬੇਅਦਬੀਆਂ ਦਾ ਚੱਲਿਆ। ਪਰ ਇਸ ਮਾਮਲੇ ਬਾਰੇ ਕੇਵਲ ਸ਼੍ਰੋਮਣੀ ਗੁ:ਪ੍ਰ:ਕਮੇਟੀ ਹੀ ਬੋਲਦੀ ਹੈ, ਹੋਰ ਕੋਈ ਜਥੇਬੰਦੀ ਬੋਲਦੀ ਨਹੀਂ। ਜਿਹੜੀਆਂ ਜਥੇਬੰਦੀਆਂ ਨਹੀਂ ਬੋਲਦੀਆਂ, ਉਹ ਸਰਕਾਰਾਂ ਦੇ ਦਬਾਅ ਹੇਠ ਹਨ। ਬਰਗਾੜੀ ਵਿਖੇ ਵਾਪਰੀ ਘਟਨਾ ਬਾਬਤ ਉਹਨਾਂ ਕਿਹਾ ਕਿ ਮੈਨੂੰ ਅਕਸਰ ਇਸ ਬਾਰੇ ਸਵਾਲ ਕਰਦੇ ਹਨ। ਉਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਫੌਜਦਾਰੀ ਪਰਚੇ ਦਰਜ ਹੋ ਚੁੱਕੇ ਹਨ, ਕੋਰਟ ਟਰਾਇਲ ਚੱਲ ਰਹੇ ਹਨ।ਪਰ ਕੀ ਹੁਣ ਸਭ ਕੁਝ ੨੦੧੫ ਦੌਰਾਨ ਹੋਈਆਂ ਬੇਅਦਬੀਆਂ ਨੂੰ ਅਧਾਰ ਬਣਾ ਕੇ ਹੀ ਸਾਰਾ ਨਜ਼ਲਾ ਸੁੱਟੀ ਜਾਣਾ ਹੈ। ਕੀ ਉਸ ਤੋਂ ਬਾਅਦ ਹੋਈਆਂ ਬੇਅਦਬੀਆਂ ਨੂੰ ਅਸੀਂ ਬੇਅਦਬੀਆਂ ਨਹੀਂ ਗਿਣਦੇ? ਬਰਗਾੜੀ ਘਟਨਾ ਦੇ ਦੋਵਾ ਸ਼ਹੀਦਾਂ ਦੀਆਂ ਫੋਟੋਆਂ ਅਜਾਇਬ ਘਰ ਵਿੱਚ ਲਗਾ ਦਿੱਤੀਆਂ

ਗਈਆਂ ਹਨ।

(ਉਨ੍ਹਾਂ ਅੰਤ੍ਰਿੰਗ ਕਮੇਟੀ ਦਾ ਮਤਾ ਨੰਬਰ ੩੬੩, ਮਿਤੀ ਜੁਲਾਈ ੨੦੨੧ ਪੜ੍ਹ ਕੇ ਸੁਣਾਇਆ।ਮਤਾ ਜੁਲਾਈ ੨੦੨੧ ਦੇ 'ਗੁਰਦੁਆਰਾ ਗਜਟ' ਵਿੱਚ ਛੱਪ ਚੁੱਕਾ ਹੈ।)

ਜਿੱਥੇ ਵੀ ਬੇਅਦਬੀ ਹੁੰਦੀ ਹੈ, ਆਪਾਂ ਡੱਟਕੇ ਖੜੇ ਹੋਈਏ। ਸਰਕਾਰਾਂ ਆਉਂਦੀਆਂ ਹਨ, ਚਲੇ ਜਾਂਦੀਆਂ ਹਨ। ਇਸ ਤੋਂ ਬਾਅਦ ਪ੍ਰਧਾਨ ਜੀ ਨੇ ਸੁਲਤਾਨਪੁਰ ਲੋਧੀ ਵਿਖੇ ਵਾਪਰੀ ਘਟਨਾ ਬਾਬਤ ਭਗਵੰਤ ਮਾਨ ਸਰਕਾਰ ਦੀ ਪੁਰਜ਼ੋਰ ਸ਼ਬਦਾਂ ਵਿੱਚ ਨਿੰਦਾ ਕੀਤੀ ਅਤੇ ਸਰਕਾਰ ਨੂੰ ਸਵਾਲ ਵੀ ਕੀਤੇ।ਇੱਕ ਪਾਸੇ ਉਥੇ ਅਖੰਡ ਪਾਠ ਚੱਲ ਰਿਹਾ। ਮੂਹਰੇ ਕੋਈ ਚੁਣੌਤੀ ਵੀ ਨਹੀਂ। ਜੇ ਹੋਵੇ ਵੀ ਚੁਣੌਤੀ ਐਡਮਨਿਸਟ੍ਰੇਟਰ ਨੇ ਹੁਕਮ ਦੇਣਾ ਹੁੰਦਾ ਹੈ ਕਿ ਗੋਲੀ ਚਲਾਈ ਜਾਵੇ। ਇਹ ਸਵਾਲ ਸਾਡੇ ਦੁਆਰਾ ਬਣਾਈ ਪੰਜ ਮੈਂਬਰੀ ਕਮੇਟੀ ਨੇ ਵੀ ਕੀਤੇ। ਸਰਕਾਰ ਜੁਆਬ ਦੇਵੇ ਕਿ ਗੁ: ਅਕਾਲ ਬੁੰਗਾ, ਸੁਲਤਾਨਪੁਰ ਲੋਧੀ ਵਿਖੇ ਕਿਸ ਦੇ ਕਹਿਣ 'ਤੇ ਪੁਲੀਸ ਜੁੱਤੀਆਂ ਸਮੇਤ ਦਾਖਲ ਹੋਈ ਤੇ ਗੋਲੀਆਂ ਚਲਾਈਆਂ।ਅੰਤ ਵਿੱਚ ਪ੍ਰਧਾਨ ਸਾਹਿਬ ਨੇ ਤਤਕਾਲੀ ਸਰਕਾਰ ਬਾਰੇ ਕਿਹਾ ਕਿ ਸਰਕਾਰ ਹਮੇਸ਼ਾਂ ਵੰਡੀਆਂ ਪਾਉਂਦੀ ਹੈ ਤੇ ਅਸੀਂ ਹਮੇਸ਼ਾਂ ਇਸ ਦਾ ਜਵਾਬ ਦੇਈਏ।

**੩. ਸ੍ਰ. ਗੁਰਚਰਨ ਸਿੰਘ ਗਰੇਵਾਲ, ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਗੁਰਚਰਨ ਸਿੰਘ ਗਰੇਵਾਲ ਜੀ ਵੱਲੋਂ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਗੁਰੂ ਸਾਹਿਬ ਦੀ ਬੇਅਦਬੀ ਬਹੁਤ ਵੱਡਾ ਪਾਪ ਹੈ। ਸੰਗਤਾਂ ਦੇ ਜਜ਼ਬਾਤ ਨਾਲ ਖੇਡਣਾ ਵੀ ਵੱਡਾ ਪਾਪ ਹੈ।ਪੰਜਾਬ ਦਾ ਮੁੱਖ ਮੰਤਰੀ ਹੋਣਾ ਵੱਡੀ ਗੱਲ ਹੈ, ਪਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਪ੍ਰਧਾਨ ਹੋਣਾ ਉਸ ਤੋਂ ਵੀ ਵੱਡੀ ਗੱਲ ਹੈ। ਜਦੋਂ ਬਰਗਾੜੀ ਬੇਅਦਬੀ ਹੋਈ ਤਾਂ ਸਭ ਤੋਂ ਪਹਿਲਾਂ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਪਹੁੰਚਿਆ। ਸਾਢੇ ਸੱਤ ਸਾਲ ਲੰਘ ਚੁੱਕੇ ਹਨ, ਕਿੰਨੇ ਕਮਿਸ਼ਨ ਬਣ ਗਏ, ਹਰ ਵਾਰੀ ਏਹੋ ਜ਼ੋਰ ਲਗਾਇਆ ਕਿ ਅਕਾਲੀ ਦਲ ਨੂੰ ਦੋਸ਼ੀ ਠਹਿਰਾਇਆ ਜਾਵੇ। ਪਰ ਅਜਿਹਾ ਹੋ ਨਹੀਂ ਸਕਿਆ। ੨੨ ਤਰੀਕ ਨੂੰ ਗੁਰਦੁਆਰਾ ਅਕਾਲ ਬੁੰਗਾ, ਸੁਲਤਾਨਪੁਰ ਲੋਧੀ (ਕਪੂਰਥਲਾ) ਵਿਖੇ ਗੋਲੀ ਚੱਲੀ, ਉਸ ਦਾ ਲੇਖਾ ਜੋਖਾ ਕੌਣ ਲਵੇਗਾ। ਦੋ ਨਿਹੰਗ ਸਿੰਘ ਜਥੇਬੰਦੀਆਂ ਦਾ ਝਗੜਾ ਸੀ। ਮੇਰੀ ਬੇਨਤੀ ਹੈ ਕਿ ਪੰਜਾਬ ਵਿੱਚ ਇੱਕ ਮੁਹਿੰਮ ਚਲਾਈਏ। ਭਾਵੇਂ ਅਸੀ ਸੁਲਤਾਤਨਪੁਰ ਲੋਧੀ ਵਿਖੇ ਧਰਨਾ ਲਾਇਆ ਪਰ ਕੋਈ ਵੱਡਾ ਪ੍ਰੋਗਰਾਮ ਨਹੀਂ ਦਿੱਤਾ ਗਿਆ। ਬੰਦੀ ਸਿੰਘਾਂ ਲਈ ਦਿੱਲੀ ਮਾਰਚ ਸ਼੍ਰੋਮਣੀ ਗੁ:ਪ੍ਰ:ਕਮੇਟੀ ਲਈ ਬਹੁਤ ਵੱਡੀ ਮੁਹਿੰਮ ਸੀ। ਮੇਰੀ ਰਾਏ ਹੈ ਕਿ ਸਾਰੀਆਂ ਜਥੇਬੰਦੀਆਂ ਨੂੰ ਨਾਲ ਲੈ ਕੇ ਵੱਡੀ ਮੁਹਿੰਮ ਸ਼ੁਰੂ ਕਰੀਏ।ਇਹ ਇਕੱਲਾ ਪ੍ਰਧਾਨ ਸਾਹਿਬ ਦਾ ਮਸਲਾ ਨਹੀਂ ਹੈ, ਸਗੋਂ ਸਮੁੱਚੇ ਪੰਥ ਦਾ ਮਸਲਾ ਹੈ।ਮੈਂ ਸਾਰੇ ਮੈਂਬਰਾਂ ਨੂੰ ਸਿਰ ਝੁਕਾ ਕੇ ਬੇਨਤੀ ਕਰਦਾ ਹਾਂ ਕਿ ਇਹ ਲੜਾਈ ਸਾਡੇ ਸਭ ਦੇ ਇਕ ਮੁੱਠ ਹੋਇਆਂ ਹੀ ਲੜੀ ਜਾਣੀ ਹੈ।

**੪. ਸ੍ਰ. ਗੁਰਬਖਸ਼ ਸਿੰਘ ਜੀ ਖਾਲਸਾ ਜੂਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਗੁਰਬਖਸ਼ ਸਿੰਘ ਜੀ ਖਾਲਸਾ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਮੈਂ ਸਮਝਦਾ ਹਾਂ ਕਿ ਜੋ ਕੁਝ ਪਿਛਲੇ ਸਮੇਂ ਸਾਡੇ ਖਿਲਾਫ਼ ਹੋਇਆ ਇਸ ਪਿਛੇ ਉਹ ਸ਼ਕਤੀਆਂ ਕੰਮ ਕਰਦੀਆਂ ਹਨ ਜੋ ਚਾਹੁੰਦੀਆਂ ਹਨ ਕਿ ਪੰਥ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਕਮਜ਼ੋਰ ਕੀਤਾ ਜਾਵੇ।ਪਰ ਸਮਾਂ ਪਾ ਕੇ ਜਦੋਂ ਇਤਿਹਾਸ ਲਿਖਿਆ ਜਾਵੇਗਾ ਤਾਂ ਇਹ ਸਾਹਮਣੇ ਆਵੇਗਾ ਕਿ ਉਹ ਕਿੱਥੇ ਖੜ੍ਹੇ ਸਨ ਅਤੇ ਅਸੀਂ ਕਿੱਥੇ ਖੜ੍ਹੇ ਹਾਂ। ਮੈਂ ਸਮਝਦਾ ਹਾਂ ਕਿ ਅੱਜ ਉਹ ਬਹੁਤ ਵੱਡੀ ਇਤਿਹਾਸਿਕ ਗਲਤੀ ਕਰ ਰਹੇ ਹਨ। ਸਮਾਂ ਆਉਣ 'ਤੇ ਜਵਾਬ ਉਨ੍ਹਾਂ ਕੋਲੋਂ ਵੀ ਮੰਗਿਆ ਜਾਣਾ।ਜਿਹੜੇ ਲੋਕ ਚੁੱਪ ਹਨ, ਉਹ ਬਹੁਤ ਵੱਡੀ ਗਲਤੀ ਕਰ ਰਹੇ ਹਨ। ਗੁਰਦੁਆਰਾ ਸ੍ਰੀ ਅਕਾਲ ਬੁੰਗਾ, ਸੁਲਤਾਨਪੁਰ ਲੋਧੀ (ਕਪੂਰਥਲਾ) ਵਿਖੇ ਪੁਲੀਸ ਨੇ ਬਿਨਾਂ ਕਿਸੇ ਭੜਕਾਹਟ ਤੋਂ ਜੁੱਤੀਆਂ

ਸਮੇਤ ਦਾਖਲ ਹੋ ਕੇ ਅੱਥਰੂ ਗੈਸ ਸੁੱਟੀ, ਗੋਲੀ ਚਲਾ ਕੇ ਗੁਰੂ-ਘਰ ਦੀ ਮਰਯਾਦਾ ਦੀ ਬੇਅਦਬੀ ਕੀਤੀ। ਇਸ ਸਬੰਧੀ ਇਕੱਲੀ ਸ਼੍ਰੋਮਣੀ ਗੁ:ਪ੍ਰ:ਕਮੇਟੀ ਹੀ ਅਵਾਜ ਉਠਾ ਰਹੀ ਹੈ। ਹੋਰ ਸਭ ਪੰਥਕ ਜਥੇਬੰਦੀਆਂ ਚੁੱਪ ਹਨ, ਜੋ ਚਿੰਤਾ ਦਾ ਵਿਸ਼ਾ ਹੈ। ਇਸ ਸਬੰਧੀ ਬਣੀ ਸਬ-ਕਮੇਟੀ ਵੱਲੋਂ ਮੁੱਖ ਮੰਤਰੀ ਭਗਵੰਤ ਮਾਨ ਨੂੰ ਦੋਸ਼ੀ ਠਹਿਰਾਇਆ ਹੈ। ਅੱਜ ਕੋਈ ਬੋਲੇ ਜਾਂ ਨਾ ਬੋਲੇ ਪਰ ਜੋ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਇਹ ਇਕੱਤਰਤਾ ਸੱਦੀ ਹੈ ਇਤਿਹਾਸ ਦਾ ਇਹ ਹਿੱਸਾ ਬਣਨਾ ਹੈ।ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਵਫਦ ਇਸ ਮਾਮਲੇ ਵਿਚ ਮਾਣਯੋਗ ਰਾਜਪਾਲ ਪੰਜਾਬ ਨੂੰ ਮਿਲੇ ਤਾਂ ਜੋ ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਬੇਅਦਬੀ ਹੋਈ ਹੈ ਉਸ ਵਿੱਚ ਅਸੀਂ ਇਨਸਾਫ਼ ਲੈ ਕੇ ਕਾਮਯਾਬ ਹੋ ਸਕਾਂਗੇ।

**੫. ਸ੍ਰ. ਹਰਪਾਲ ਸਿੰਘ ਜੀ ਜੱਲਾ, ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਹਰਪਾਲ ਸਿੰਘ ਜੀ ਜੱਲਾ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਮੇਰੀ ਬੇਨਤੀ ਹੈ ਕਿ ਪੁਲੀਸ ਵੱਲੋਂ ਜਾਂ ਕਿਸੇ ਹੋਰ ਵਲੋਂ ਬੇਅਦਬੀ ਕੀਤੀ ਗਈ ਹੈ। ਉਸ ਬਾਰੇ ਹਾਊਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਪਸ਼ਚਾਤਾਪ ਕਰਨਾ ਚਾਹੀਦਾ ਹੈ। ਹਾਊਸ ਵੱਲੋਂ ਇਸ ਬੇਅਦਬੀ ਕਾਂਡ ਦੀ ਜਾਂਚ ਸੀ.ਬੀ.ਆਈ. ਪਾਸੋਂ ਕਰਵਾਉਣ ਦੀ ਮੰਗ ਕਰਨੀ ਚਾਹੀਦੀ ਹੈ।

**੬. ਸ੍ਰ. ਰਜਿੰਦਰ ਸਿੰਘ ਜੀ ਮਹਿਤਾ, ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਰਜਿੰਦਰ ਸਿੰਘ ਜੀ ਮਹਿਤਾ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਪੰਥ ਨੂੰ ਸੋਸ਼ਲ ਮੀਡੀਏ ਰਾਹੀਂ ਵੱਡੀ ਚੁਣੌਤੀ ਦਿੱਤੀ ਜਾ ਰਹੀ ਹੈ। ਪਿਛਲੇਂ ਦਿਨੀਂ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਧਰਤੀ ਸੁਲਤਾਨਪੁਰ ਲੋਧੀ ਵਿਖੇ ਗੁਰੂ ਸਾਹਿਬ ਦੇ ਪ੍ਰਕਾਸ਼ ਦਿਹਾੜੇ ਤੋਂ ਕੁੱਝ ਦਿਨ ਪਹਿਲਾਂ ਵੱਡੇ ਪੱਧਰ 'ਤੇ ਪੁਲੀਸ ਅਫਸਰ ਬੁਲਾ ਕੇ ਗੁਰਦੁਆਰਾ ਅਕਾਲ, ਬੁੰਗਾ 'ਤੇ ਹਮਲਾ ਕੀਤਾ ਗਿਆ। ਇਸ ਹਮਲੇ ਲਈ ਦੋ ਦਿਨ ਟਰਾਇਲ ਚੱਲਿਆ ਹੈ। ਨਾਲ ਦੇ ਜ਼ਿਲ੍ਹਿਆਂ ਤੋਂ ਸੱਦ ਕੇ ਪੁਲੀਸ ਤਇਨਾਤ ਕੀਤੀ ਗਈ। ਬਕਾਇਦਾ ਡਿਊਟੀਆਂ ਲਾ ਕੇ ਤੈਅਸ਼ੁਦਾ ਐਕਸ਼ਨ ਕੀਤਾ ਗਿਆ। ਅੰਮ੍ਰਿਤ ਵੇਲੇ ੪.੦੦ ਵਜੇ ਐਕਸ਼ਨ ਕੀਤਾ ਗਿਆ। ਇਕ ਪਾਸੜ ਗੋਲੀ ਚਲਾਈ ਗਈ। ਹੋਮ ਗਾਰਡ ਦਾ ਜਵਾਨ ਮਰਿਆ, ਉਹ ਪੁਲੀਸ ਵੱਲੋਂ ਆਪ ਮਾਰਿਆ ਗਿਆ। ਬੇਸ਼ਰਮੀ ਦੀ ਗੱਲ ਹੈ ਕਿ ਮੁੱਖ ਮੰਤਰੀ ਭਗਵੰਤ ਮਾਨ ਦਾ ਅੱਜ ਤੀਕ ਇਸ ਘਟਨਾ ਬਾਰੇ ਮੂੰਹ ਤੱਕ ਨਹੀਂ ਖੁਲਿਆ। ਇਸ ਘਟਨਾਂ ਬਾਰੇ ਸਿੱਧੇ ਤੌਰ 'ਤੇ ਭਗਵੰਤ ਮਾਨ 'ਤੇ ਬਾਈ-ਨੇਮ ੨੯੫-ਏ ਦਾ ਪਰਚਾ ਦਰਜ ਕਰਵਾਉਣਾ ਚਾਹੀਦਾ ਹੈ।

**੭. ਸ੍ਰ. ਭਗਵੰਤ ਸਿੰਘ ਜੀ 'ਸਿਆਲਕਾ' ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਭਗਵੰਤ ਸਿੰਘ ਜੀ ਸਿਆਲਕਾ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਅੱਜ ਦੀ ਵਿਸ਼ੇਸ਼ ਇਕੱਤਰਤਾ ਗੁ: ਅਕਾਲ ਬੁੰਗਾ ਦੇ ਅਹਿਮ ਮੁਦੇ 'ਤੇ ਸੱਦੀ ਗਈ ਹੈ। ਇਹ ਹਮਲਾ ਸਰਕਾਰ ਨੇ ਬਲਿਊ ਸਟਾਰ ਦੀ ਤਰਜ਼ 'ਤੇ ਕੀਤਾ ਹੈ। ਸਿੱਖਾਂ ਤੇ ਤਸ਼ੱਦਦ ਭਾਈ ਕੁਲਵੰਤ ਸਿੰਘ ਨਾਗੋਕੇ ਦੀ ਗ੍ਰਿਫਤਾਰੀ ਤੋਂ ਸ਼ੁਰੂ ਹੁੰਦਾ ਹੈ ਤੇ ਅੱਜ ਤੀਕ ਚੱਲ ਰਿਹਾ ਹੈ।ਅੱਜ ਪੰਥ ਨੂੰ ਨਿਤਾਰਾ ਕਰਨਾ ਪਵੇਗਾ ਕਿ ਪੰਥਕ ਕੌਣ ਹਨ ਤੇ ਪੰਥ ਦਾ ਮੁਖੌਟਾ ਪਾਉਣ ਵਾਲੇ ਕੌਣ ਹਨ ? ਅੱਜ ਇਕ ਬੰਦਾ ਕਹਿ ਰਿਹਾ ਹੈ ਕਿ ਮੈਂ ਪੌਣੇ ਦੋ ਅਰਬ ਚਿੱਠੀਆਂ ਦੇ ਕੇ ਕਮਾਇਆ ਹੈ।

ਇਸ ਉਪਰੰਤ ਸ੍ਰ. ਭਗਵੰਤ ਸਿੰਘ ਸਿਆਲਕਾ ਨੇ ਭਾਈ ਗੁਰਦੇਵ ਸਿੰਘ ਕਾਉਂਕੇ ਜੀ ਦੀ ਸ਼ਹਾਦਤ ਬਾਬਤ ਲੰਮਾ ਵਖਿਆਨ ਕੀਤਾ। ਉਹਨਾਂ ਕਿਹਾ ਕਿ ਭਾਈ ਗੁਰਦੇਵ ਸਿੰਘ ਜੀ ਕਾਉਂਕੇ ਨੂੰ ਗ੍ਰਿਫਤਾਰ ਕਰ ਕੇ ਅੰਨ੍ਹਾਂ ਤਸ਼ੱਦਦ ਕੀਤਾ ਗਿਆ ਕਿ ਉਹ ਚੱਲ ਵਸੇ। ਫਿਰ ਉਨ੍ਹਾਂ ਨੂੰ ਦਰਿਆ ਵਿੱਚ ਰੋੜ੍ਹ ਦਿੱਤਾ ਗਿਆ ਤੇ ਫਿਰ ਝੂਠੀ ਕਹਾਣੀ ਬਣਾ ਕੇ ਉਨ੍ਹਾਂ ਨੂੰ ਭਗੌੜਾ ਦਿਖਾ ਦਿੱਤਾ। ਸ੍ਰ. ਪ੍ਰਕਾਸ਼ ਸਿੰਘ ਜੀ ਬਾਦਲ ਵੱਲੋਂ ਬੀ.ਪੀ. ਤਿਵਾੜੀ ਰਾਹੀਂ ਪੜਤਾਲ ਕਰਵਾਈ ਗਈ। ਪੜਤਾਲ ਵਿੱਚ ਸਾਬਤ ਹੋ ਗਿਆ ਕਿ ਭਾਈ

ਕਾਉਂਕੇ ਨੂੰ ਨਜ਼ਾਇਜ ਹਿਰਾਸਤ ਵਿੱਚ ਰੱਖਿਆ ਗਿਆ। ਇਸ ਮਾਮਲੇ ਵਿੱਚ ਸ਼੍ਰੋਮਣੀ ਗੁ:ਪ੍ਰ:ਕਮੇਟੀ ਆਪਣੀ ਜ਼ਿੰਮੇਵਾਰੀ ਨਿਭਾਅ ਦਿੱਤੀ ਹੈ। ਜਿਨ੍ਹਾਂ ਲੋਕਾਂ ਵੱਲੋਂ ਭਾਈ ਕਾਉਂਕੇ ਦੇ ਸਬੰਧ ਵਿਚ ਮਾਰਚ ਕੱਢਿਆ ਜਾ ਰਿਹਾ ਹੈ, ਉਹ ਮਾਰਚ ਸੀ.ਐਮ. ਹਾਊਸ ਵੱਲ ਕਿਉਂ ਨਹੀਂ ਕੱਢਿਆ ਜਾਂਦਾ?

**੮. ਸ੍ਰ. ਬਲਵਿੰਦਰ ਸਿੰਘ ਜੀ ਬੈਂਸ, ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਬਲਵਿੰਦਰ ਸਿੰਘ ਜੀ ਬੈਂਸ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਇਹ ਮਸਲਾ ਬਹੁਤ ਗੰਭੀਰ ਹੈ। ਪਰ ਸਾਨੂੰ ਆਪਣੀ ਰਣਨੀਤੀ ਨੂੰ ਕਦੇ ਵੀ ਨਸ਼ਰ ਨਹੀਂ ਕਰਨਾ ਚਾਹੀਦਾ। ਜੇ ਸਾਡੀ ਰਣਨੀਤੀ ਹੀ ਨਸ਼ਰ ਹੋ ਗਈ ਤਾਂ ਫਿਰ ਉਹ ਰਣਨੀਤੀ ਕੀ ਹੋਈ। ਸਾਡੀ ਯੋਜਨਾ ਦਾ ਉਦੋਂ ਹੀ ਸਰਕਾਰ ਨੂੰ ਪਤਾ ਲੱਗੇ ਜਦੋਂ ਅਸੀਂ ਉਹ ਕਾਰਜ ਕਰ ਦੇਈਏ।ਸਾਡੀ ਰਣਨੀਤੀ ਹਮੇਸ਼ਾ ਲੁਕਵੀਂ ਹੋਣੀ ਚਾਹੀਦੀ ਹੈ। ਬੈਂਸ ਜੀ ਨੇ ਚਿੰਤਾ ਜ਼ਾਹਿਰ ਕੀਤੀ ਕਿ ਜਿਸ ਗੰਭੀਰ ਮਸਲੇ ਬਾਰੇ ਇਕੱਤਰਤਾ ਸੱਦੀ ਗਈ ਹੈ, ਉਸ ਸੰਬੰਧ ਵਿਚ ਸਾਰੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਮੈਂਬਰਾਂ ਨੂੰ ਪਹੁੰਚਣਾ ਚਾਹੀਦਾ ਸੀ। ਉਹਨਾਂ ਰੋਸ ਜ਼ਾਹਿਰ ਕੀਤਾ ਕਿ ਜਿਸ ਵਕਤ ਸਾਡੀ ਸਰਕਾਰ ਸੀ, ਉਸ ਵਕਤ ਬੇਅਦਬੀ ਦੇ ਦੋਸ਼ੀਆਂ ਨੂੰ ਸਜ਼ਾ ਕਰਵਾਉਣੀ ਚਾਹੀਦੀ ਸੀ। ਜੇਕਰ ਅਗਾਂਹ ਵੀ ਸਾਡੀ ਸਰਕਾਰ ਆਉਂਦੀ ਹੈ ਤਾਂ ਸਾਨੂੰ ਧਰਮ ਨੂੰ ਉੱਪਰ ਰੱਖਦੇ ਅਤੇ ਰਾਜਨੀਤੀ ਨੂੰ ਥੱਲੇ ਰੱਖ ਕੇ ਸਰਕਾਰ ਚਲਾਉਣੀ ਚਾਹੀਦੀ ਹੈ। ਉਹਨਾਂ ਕਿਹਾ ਕਿ ਜੇਕਰ ਬੇਅਦਬੀਆਂ ਅਤੇ ਸੁਲਤਾਨਪੁਰ ਲੋਧੀ ਵਰਗੀਆਂ ਘਟਨਾਵਾਂ ਨੂੰ ਨਾ ਰੋਕ ਸਕੇ ਤਾਂ ਆਉਣ ਵਾਲਾ ਸਮਾਂ ਬਹੁਤ ਚੁਣੌਤੀਆਂ ਭਰਿਆ ਹੋਵੇਗਾ।

**੯. ਸ੍ਰ. ਹਰਭਜਨ ਸਿੰਘ ਜੀ ਮਸਾਣਾ, ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਹਰਭਜਨ ਸਿੰਘ ਜੀ ਮਸਾਣਾ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਗੁਰਦੁਆਰਾ ਸ੍ਰੀ ਅਕਾਲ ਬੁੰਗਾ, ਸੁਲਤਾਨਪੁਰ ਲੋਧੀ (ਕਪੂਰਥਲਾ) ਵਿਖੇ ਪੁਲੀਸ ਨੇ ਬਿਨਾਂ ਕਿਸੇ ਭੜਕਾਹਟ ਤੋਂ ਜੁੱਤੀਆਂ ਸਮੇਤ ਦਾਖਲ ਹੋ ਕੇ ਅੱਥਰੂ ਗੈਸ ਸੁੱਟੀ, ਗੋਲੀ ਚਲਾਈ, ਸ੍ਰੀ ਅਖੰਡ ਪਾਠ ਖੰਡਿਤ ਕੀਤਾ, ਇਸ ਸਬੰਧੀ ਸਾਨੂੰ ਸੰਗਤ ਨੂੰ ਨਾਲ ਲੈ ਕੇ ਮਾਨਯੋਗ ਗਵਰਨਰ, ਪੰਜਾਬ ਨੂੰ ਮਿਲਣਾ ਚਾਹੀਦਾ ਹੈ।

**੧੦. ਸ੍ਰ. ਅਮਰਜੀਤ ਸਿੰਘ ਜੀ ਚਾਵਲਾ, ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਅਮਰਜੀਤ ਸਿੰਘ ਜੀ ਚਾਵਲਾ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਮੈਂਬਰਾਂ ਨੇ ਸ਼੍ਰੋਮਣੀ ਅਕਾਲੀ ਦਲ ਦਾ ਝੰਡਾ ਬੁਲੰਦ ਕਰਨ ਵਿੱਚ ਬਹੁਤ ਯੋਗਦਾਨ ਪਾਇਆ। ਭਾਈ ਕਾਉਂਕੇ ਦੀ ਸ਼ਹੀਦੀ ਕਾਂਗਰਸ ਦੇ ਰਾਜ ਵਿੱਚ ਹੋਈ। ਜਿਨ੍ਹਾਂ ਲੋਕਾਂ ਕੋਲ ਭਾਈ ਕਾਉਂਕੇ ਦੀ ਪੜਤਾਲੀਆ ਰਿਪੋਰਟ ਹੈ, ਉਨ੍ਹਾਂ ਨੇ ੧੪ ਸਾਲ ਤੀਕ ਰਿਪੋਰਟ ਲੁਕਾ ਕੇ ਰੱਖੀ। ਸ਼੍ਰੋਮਣੀ ਅਕਾਲੀ ਦਲ ਦਾ ਕੇਡਰ ਅੱਜ ਵੀ ਮਜਬੂਤ ਹੈ। ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ 'ਤੇ ਹਮਲਾ, ਦਿੱਲੀ ਨਸਲਕੁਸ਼ੀ ਤੇ ਝੂਠੇ ਪੁਲੀਸ ਮੁਕਾਬਲੇ ਕਾਂਗਰਸ ਦੇ ਰਾਜ ਵਿਚ ਹੋਏ, ਪਰ ਉਸ ਵਿਰੁੱਧ ਕੋਈ ਕਿਉਂ ਨਹੀਂ ਬੋਲਦਾ? ਸ਼੍ਰੋਮਣੀ ਅਕਾਲੀ ਦਲ ਦੀ ਸ਼ਕਤੀ ਸ਼੍ਰੋਮਣੀ ਗੁ:ਪ੍ਰ:ਕਮੇਟੀ ਵਿੱਚ ਹੈ।

**੧੧. ਬੀਬੀ ਗੁਰਪ੍ਰੀਤ ਕੌਰ ਜੀ, ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਬੀਬੀ ਗੁਰਪ੍ਰੀਤ ਕੌਰ ਜੀ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ੨੨ ਨਵੰਬਰ ਨੂੰ ਘਟਨਾ ਸਥਾਨ ਤੇ ਹੀ ਮੌਜੂਦ ਸੀ। ਉਸ ਵਕਤ ਕੁਝ ਵੀ ਐਸਾ ਦ੍ਰਿਸ਼ ਨਹੀਂ ਸੀ ਕਿ ਜੋ ਠੀਕ ਨਾ ਹੋਵੇ, ਸਭ ਸ਼ਾਂਤ ਸੀ। ਪਰ ੨੩ ਨਵੰਬਰ ਤੜਕੇ ਗੁਰਦੁਆਰਾ ਅਕਾਲ ਬੁੰਗਾ, ਜਿਥੇ ਦੋ ਨਿਹੰਗ ਜਥੇਬੰਦੀਆਂ ਦਾ ਆਪਸੀ ਵਾਦ-ਵਿਵਾਦ ਸੀ, ਉਥੇ ਨਿੰਦਣਯੋਗ ਕਾਰਾ ਹੋਇਆ, ਜੋ ਨਹੀਂ ਸੀ ਹੋਣਾ ਚਾਹੀਦਾ। ਦੋ ਜਥੇਬੰਦੀਆਂ ਦਾ ਆਪਸੀ ਵਿਵਾਦ ਮਿਲ-ਜੁਲ ਕੇ ਸੁਲਝਾਇਆ ਜਾ ਸਕਦਾ ਸੀ। ਪੀ.ਟੀ.ਸੀ. ਦਾ ਜਿਹੜਾ ਪੱਤਰਕਾਰ ਕਵਰੇਜ ਕਰ ਰਿਹਾ ਸੀ, ਉਸਦੀਆਂ ਉਗਲਾਂ ਤੋੜ ਦਿੱਤੀਆਂ ਗਈਆਂ, ਪਰ ਅਜੇ ਤੀਕ ਕੋਈ ਕੇਸ ਦਰਜ਼ ਨਹੀਂ ਹੋਇਆ। ਮੈਂ ਪੜਤਾਲੀਆ ਕਮੇਟੀ ਦੀ ਮੈਂਬਰ ਹਾਂ। ਸਾਰੇ ਗਵਾਹਾਂ ਨੇ ਲਿਖਤੀ ਬਿਆਨ ਦਿੱਤੇ

ਹਨ ਕਿ ਪੁਲੀਸ ਨੇ ਗੋਲੀ ਚਲਾਈ। ਇਸ ਗੋਲੀ ਕਾਂਡ ਲਈ ਭਗਵੰਤ ਮਾਨ ਵਿਰੁੱਧ ਕੇਸ ਦਰਜ ਹੋਣਾ ਚਾਹੀਦਾ ਹੈ।

**੧੨. ਸ੍ਰ. ਕੁਲਵੰਤ ਸਿੰਘ ਜੀ ਮੰਨਣ, ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਕੁਲਵੰਤ ਸਿੰਘ ਜੀ ਮੰਨਣ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਜਿਹੜੀ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਪੜਤਾਲੀਆ ਕਮੇਟੀ ਬਣੀ ਸੀ, ਮੈਂ ਵੀ ਉਸ ਦਾ ਮੈਂਬਰ ਸੀ। ਜੋ ਵੀ ਸਰਕਾਰ ਪਾਸੋਂ ਘਟਨਾਕ੍ਰਮ ਹੋਇਆ ਉਸ ਦੇ ਵਿਰੋਧ ਵਿੱਚ ਸਾਨੂੰ ਤਾਕਤ ਵਿਖਾਉਣੀ ਪਵੇਗੀ। ਜੇ ਅਸੀਂ ਅਜਿਹਾ ਨਹੀਂ ਕਰਦੇ ਤਾਂ ਵਿਰੋਧੀਆਂ ਨੇ ਸਾਡੇ 'ਤੇ ਵਾਰ ਕਰਨੇ ਹੀ ਕਰਨੇ ਹਨ। ਅਸੀਂ ਇਸ ਬਾਬਤ ਡੀ.ਸੀ. ਨੂੰ ਵੀ ਪੁੱਛਿਆ, ਐਸ.ਐਸ.ਪੀ. ਨੂੰ ਵੀ ਪੁੱਛਿਆ ਕਿ ਦਿਖਾਉ ਜੋ ਦਰਖਾਸਤ ਦਿੱਤੀ ਹੋਈ ਹੈ 'ਤੇ ਇਸ ਬਾਬਤ ਕੋਈ ਲਿਖਤੀ ਦਰਖਾਸਤ ਨਹੀਂ ਸੀ ਦਿੱਤੀ ਹੋਈ। ਫਿਰ ਕਿਸ ਦੇ ਕਹਿਣ ਤੇ ਗੋਲੀ ਚਲਾਉਣ ਦਾ ਹੁਕਮ ਹੋਇਆ। ਇਹ ਪੂਰਾ ਘਟਨਾਕ੍ਰਮ ਨੀਤੀ ਤਹਿਤ ਕੀਤਾ ਗਿਆ, ੨੨ ਨਵੰਬਰ ਨੂੰ ਪਹਿਲਾਂ ਮੀਟਿੰਗਾਂ ਕੀਤੀਆਂ ਗਈਆਂ ਸਨ। ਅੰਮ੍ਰਿਤ ਵੇਲੇ ਹਜ਼ਾਰਾਂ ਦੀ ਗਿਣਤੀ ਵਿੱਚ ਪੁਲਿਸ ਤਾਇਨਾਤ ਕਰ ਦਿੱਤੀ ਗਈ। ਉਸ ਵਕਤ ਸ੍ਰੀ ਅਖੰਡ ਪਾਠ ਚੱਲ ਰਿਹਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਗੁਰਪੁਰਬ ਦੀਆਂ ਤਿਆਰੀਆਂ ਵੀ ਚੱਲ ਰਹੀਆਂ ਸੀ। ਉਸ ਸਮੇਂ ਸਰਕਾਰ ਵੱਲੋਂ ਗੋਲੀ ਚਲਾਉਣੀ ਬਹੁਤ ਨਿੰਦਣਯੋਗ ਸੀ। ਸਾਨੂੰ ਅਜਿਹੇ ਘਟਨਾਕ੍ਰਮ ਵਿਰੁੱਧ ਲੜਾਈ ਲੜਣੀ ਪਵੇਗੀ। ਹਰ ਮਸਲੇ 'ਤੇ ਡੱਟਣਾ ਪਵੇਗਾ।

**੧੩. ਭਾਈ ਗੋਬਿੰਦ ਸਿੰਘ ਜੀ ਲੌਂਗੋਵਾਲ, ਸਾਬਕਾ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਭਾਈ ਗੋਬਿੰਦ ਸਿੰਘ ਜੀ ਲੌਂਗੋਵਾਲ ਨੇ ਗੁਰ ਫਤਿਹ ਸਾਂਝੀ ਕਰਦਿਆਂ ਕਿਹਾ ਕਿ ਪਿਛਲੇ ਸਮੇਂ ਦੌਰਾਨ ਜ਼ਿਲ੍ਹਾ ਪਟਿਆਲਾ ਦੇ ਪਿੰਡ ਕਲਿਆਣ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਛੋਟਾ ਸਰੂਪ ਚੋਰੀ ਕੀਤਾ ਗਿਆ। ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਇਸ ਵਿਰੁੱਧ ਧਰਨਾ ਦਿੱਤਾ ਗਿਆ ਮੈਮੋਰੰਡਮ ਵੀ ਦਿੱਤਾ ਗਿਆ। ਸਰਕਾਰ ਨੇ ਭਰੋਸਾ ਦਿੱਤਾ ਕਿ ਪੜਤਾਲ ਹੋਵੇਗੀ, ਪਰ ਅੱਜ ਤੀਕ ਕੋਈ ਸਿੱਟਾ ਨਹੀਂ ਨਿਕਲਿਆ।ਸ਼੍ਰੋਮਣੀ ਗੁ:ਪ੍ਰ:ਕਮੇਟੀ ਹਮੇਸ਼ਾ ਪੰਥ ਦੇ ਮਾਮਲਿਆਂ ਵਿੱਚ ਖੜ੍ਹਦੀ ਹੈ। ਭਗਵੰਤ ਮਾਨ ਨੂੰ ਸਿੱਖੀ ਬਾਰੇ ਕੋਈ ਗਿਆਨ ਨਹੀਂ ਹੈ। ਉਹ ਤਾਂ ਕਾਮਰੇਡੀ ਗੱਲਾਂ ਕਰਦਾ ਹੈ। ਭਗਵੰਤ ਮਾਨ 'ਤੇ ਪਰਚਾ ਦਰਜ ਹੋਣਾ ਚਾਹੀਦਾ ਹੈ। ਭਗਵੰਤ ਮਾਨ ਨੂੰ ਇਸ ਘਟਨਾ ਕਰਕੇ ਅਸਤੀਫਾ ਦੇਣਾ ਚਾਹੀਦਾ ਹੈ।

**੧੪. ਸ੍ਰ. ਜਰਨੈਲ ਸਿੰਘ ਜੀ ਡੋਗਰਾਂ ਵਾਲਾ, ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:-**

ਸ੍ਰ. ਜਰਨੈਲ ਸਿੰਘ ਜੀ ਡੋਗਰਾਂਵਾਲਾ ਨੇ ਗੁਰ ਫਤਿਹ ਸਾਂਝੀ ਕਰਦਿਆਂ ਸੰਬੰਧਤ ਘਟਨਾ ਬਾਬਤ ਕਿਹਾ ਕਿ ਜਿਹੜੀ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੰਜ ਮੈਂਬਰੀ ਕਮੇਟੀ ਬਣਾਈ ਸੀ, ਉਸ ਵਿੱਚ ਮੈਂ ਵੀ ਸ਼ਾਮਿਲ ਸੀ। ਅਸੀਂ ਪੜਤਾਲ ਕਰਦਿਆਂ ਸਥਾਨਿਕ ਲੋਕਾਂ ਨੂੰ ਵੀ ਮਿਲੇ, ਉਸ ਉਪਰੰਤ ਸ੍ਰ. ਮਾਨ ਸਿੰਘ ਨਿਹੰਗ ਨੂੰ ਹਰਿਆਣੇ ਮਿਲਣ ਵੀ ਗਏ ਅਤੇ ਹੋਰ ਥਾਵਾਂ 'ਤੇ ਵੀ ਗਏ। ਅਸੀਂ ਦੋਵਾਂ ਧਿਰਾਂ ਨੂੰ ਮਿਲੇ। ਝਗੜੇ ਵਾਲੀ ਜਗ੍ਹਾ ਪੁਰ ਦੋਨਾਂ ਧਿਰਾਂ ਦੀ ਕੋਈ ਮਾਲਕੀ ਨਹੀਂ। ਜਗ੍ਹਾ ਵਕਫ ਬੋਰਡ ਦੀ ਹੈ। ਐਸੀ ਪਵਿੱਤਰ ਜਗ੍ਹਾ ਜਿਥੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਲੰਮਾ ਸਮਾਂ ਬਤੀਤ ਕੀਤਾ, ਉਸ ਸਥਾਨ ਤੇ ਐਸੀ ਘਟਨਾ ਵਾਪਰ ਜਾਣੀ ਨਿੰਦਣਯੋਗ ਹੈ। ਇਸ ਤਰ੍ਹਾਂ ਨਹੀਂ ਸੀ ਹੋਣਾ ਚਾਹੀਦਾ।ਝੂਠਾ ਸਾਧ ਨੇ ਸੁਤਲਾਨਪੁਰ ਵਿਖੇ ੭ ਕਨਾਲ ਤੋਂ ਉੱਪਰ ਜ਼ਮੀਨ ਖਰੀਦ ਲਈ। ਉਥੇ ਡੇਰਾ ਬਣਨ ਲੱਗਾ ਸੀ। ਪਰ ਮੈਂ ਇਲਾਕੇ ਦੀਆਂ ਜਥੇਬੰਦੀਆਂ ਤੇ ਸੰਗਤ ਨੂੰ ਨਾਲ ਲੈ ਕੇ ਡੇਰਾ ਬਣਨ ਤੋਂ ਰੋਕਿਆ। ਅਸੀਂ ਕਿਸੇ ਵੀ ਕੀਮਤ ਤੇ ਗੁਰੂ ਨਾਨਕ ਸਾਹਿਬ ਦੀ ਧਰਤੀ 'ਤੇ ਝੂਠੇ ਸਾਧ ਦਾ ਡੇਰਾ ਨਹੀਂ ਬਣਨ ਦੇਵਾਂਗਾ। ਆਪੇ ਅਸੀਂ ਧਰਨਾ ਦਿੱਤਾ, ਆਪ ਹੀ ਉਠਾ ਦਿੱਤਾ, ਕੋਈ ਨਤੀਜਾ ਨਹੀਂ ਨਿਕਲਿਆ।

**੧੫. ਸ. ਹਰਜਿੰਦਰ ਸਿੰਘ ਜੀ, ਧਾਮੀ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ :-**

ਅਖੀਰ ਵਿਚ ਪ੍ਰਧਾਨ ਸਾਹਿਬ ਨੇ ਸਾਰੇ ਮੈਂਬਰ ਸਾਹਿਬਾਨ ਦੇ ਸੁਝਾਵਾਂ ਅਤੇ ਸਹਿਯੋਗ ਦਾ ਧੰਨਵਾਦ ਕਰਦਿਆਂ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਇਕ ਦੂਜੇ ਦੇ ਪੂਰਕ ਹਨ। ਇਹ ਲਿੰਕ ਤੋੜਨ ਲਈ ਸਰਕਾਰ ਬਹੁਤ ਗੰਭੀਰ ਹੈ। ਮਾਣਯੋਗ ਪ੍ਰਧਾਨ ਸਾਹਿਬ ਵੱਲੋਂ ਵਿਸ਼ੇਸ਼ ਇਕੱਤਰਤਾ ਵਿੱਚ ਹੇਠ ਲਿਖਿਆ ਮਤਾ ਪੇਸ਼ ਕੀਤਾ:-

**ਮਤਾ**

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਮੂਹ ਮੈਂਬਰਾਂ ਦੀ ਅੱਜ ਦੀ ਵਿਸ਼ੇਸ਼ ਇਕੱਤਰਤਾ ੨੩ ਨਵੰਬਰ ੨੦੨੩ ਨੂੰ ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਛਾਉਣੀ ਨਿਹੰਗ ਸਿੰਘਾਂ ਸੁਲਤਾਨਪੁਰ ਲੋਧੀ ਵਿਖੇ ਪੁਲਿਸ ਵੱਲੋਂ ਕੀਤੀ ਗਈ ਗੋਲੀਬਾਰੀ ਅਤੇ ਮਰਯਾਦਾ ਦੀ ਉਲੰਘਣਾ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦੀ ਹੈ। ਇਕੱਤਰਤਾ ਇਸ ਘਟਨਾ ਮੌਕੇ ਜਾਨ ਗਵਾਉਣ ਵਾਲੇ ਪੁਲਿਸ ਕਰਮੀ ਦੇ ਪਰਿਵਾਰ ਅਤੇ ਜ਼ਖ਼ਮੀ ਹੋਏ ਮੀਡੀਆ ਕਰਮੀਆਂ ਤੇ ਹੋਰ ਲੋਕਾਂ ਨਾਲ ਹਮਦਰਦੀ ਪ੍ਰਗਟ ਕਰਦੀ ਹੈ। ਪੰਜਾਬ ਸਰਕਾਰ ਦੀ ਸ਼ਹਿ 'ਤੇ ਗੁਰਦੁਆਰਾ ਸਾਹਿਬ ਉੱਤੇ ਕੀਤੇ ਗਏ ਇਸ ਪੁਲਿਸ ਹਮਲੇ ਨਾਲ ਸਿੱਖ ਸੰਗਤਾਂ ਦੇ ਮਨਾਂ ਅੰਦਰ ਭਾਰੀ ਰੋਸ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਇਸ ਘਟਨਾ ਸਬੰਧੀ ਬਣਾਈ ਗਈ ਪੜਤਾਲੀਆ ਕਮੇਟੀ ਦੀ ਰਿਪੋਰਟ ਵਿਚ ਸਪੱਸ਼ਟ ਹੋ ਚੁੱਕਾ ਹੈ ਕਿ ਭਾਰੀ ਗਿਣਤੀ ਵਿਚ ਪੁਲਿਸ ਫੋਰਸ ਜਬਰਦਸਤੀ ਜੁੱਤੀਆਂ ਸਮੇਤ ਗੁਰਦੁਆਰਾ ਸਾਹਿਬ ਵਿਖੇ ਲੰਗਰ ਅਤੇ ਚੱਲ ਰਹੇ ਸ੍ਰੀ ਅਖੰਡ ਪਾਠ ਸਾਹਿਬ ਤੱਕ ਦਾਖ਼ਲ ਹੋਈ ਅਤੇ ਮਰਯਾਦਾ ਦਾ ਉਲੰਘਣ ਕੀਤਾ। ਪੁਲਿਸ ਵੱਲੋਂ ਬਿਨਾਂ ਵਾਰਨਿੰਗ ਦਿੱਤਿਆਂ ਸੈਂਕੜੇ ਗੋਲੀਆਂ ਚਲਾਈਆਂ ਗਈਆਂ ਅਤੇ ਗੁਰ-ਘਰ ਅੰਦਰ ਅੱਥਰੂ ਗੈਸ ਦੇ ਗੋਲੇ ਸੁੱਟ ਕੇ ਸ੍ਰੀ ਅਖੰਡ ਪਾਠ ਸਾਹਿਬ ਖੰਡਤ ਕੀਤਾ ਗਿਆ। ਜਦਕਿ ਹਾਲਾਤ ਅਜਿਹੇ ਨਹੀਂ ਸਨ ਕਿ ਪੁਲਿਸ ਨੂੰ ਗੋਲੀਬਾਰੀ ਅਤੇ ਅੱਥਰੂ ਗੈਸ ਆਦਿ ਦੀ ਕਾਰਵਾਈ ਕਰਨ ਦੀ ਲੋੜ ਪਵੇ। ਇਹ ਮਾਮਲਾ ਨਿਹੰਗ ਜਥੇਬੰਦੀਆਂ ਦੀਆਂ ਦੋ ਧਿਰਾਂ ਨਾਲ ਸੰਬੰਧਤ ਸੀ, ਜਿਸ ਦਾ ਹੱਲ ਗੱਲਬਾਤ ਰਾਹੀਂ ਕੀਤਾ ਜਾਣਾ ਸੰਭਵ ਸੀ।

ਇਸ ਘਟਨਾ ਵਿਚ ਪੰਜਾਬ ਦੀ ਸ੍ਰੀ ਭਗਵੰਤ ਮਾਨ ਦੀ ਅਗਵਾਈ ਵਾਲੀ ਸਰਕਾਰ ਦੀ ਸ਼ਮੂਲੀਅਤ ਇਸ ਗੱਲ ਤੋਂ ਸਪੱਸ਼ਟ ਹੈ ਕਿ ਅੱਜ ਤੱਕ ਮੁੱਖ ਮੰਤਰੀ ਸਮੇਤ ਕਿਸੇ ਵੀ ਮੰਤਰੀ ਜਾਂ ਵਿਧਾਇਕ ਨੇ ਮੂੰਹ ਨਹੀਂ ਖੋਲ੍ਹਿਆ। ਪੜਤਾਲੀਆ ਕਮੇਟੀ ਨੂੰ ਕਪੂਰਥਲਾ ਜ਼ਿਲ੍ਹੇ ਦੇ ਪ੍ਰਸ਼ਾਸਨਿਕ ਤੇ ਪੁਲਿਸ ਅਧਿਕਾਰੀਆਂ ਵੱਲੋਂ ਕਿਸੇ ਕਿਸਮ ਦਾ ਸਹਿਯੋਗ ਨਾ ਕਰਨਾ ਵੀ ਦਰਸਾਉਂਦਾ ਹੈ ਕਿ ਇਹ ਕਾਰਵਾਈ ਸਰਕਾਰ ਦੇ ਦਬਾਅ ਹੇਠ ਕੀਤੀ ਗਈ ਹੈ, ਜਿਸ ਦੀ ਜਵਾਬਦੇਹੀ ਤੋਂ ਪੰਜਾਬ ਦੇ ਮੁੱਖ ਮੰਤਰੀ ਤੇ ਗ੍ਰਹਿ ਮੰਤਰੀ ਸ੍ਰੀ ਭਗਵੰਤ ਮਾਨ ਬਰੀ ਨਹੀਂ ਹੋ ਸਕਦੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਮੂਹ ਮੈਂਬਰਾਂ ਦੀ ਅੱਜ ਦੀ ਵਿਸ਼ੇਸ਼ ਇਕੱਤਰਤਾ ਪੰਜਾਬ ਸਰਕਾਰ ਵੱਲੋਂ ਗੁਰਦੁਆਰਾ ਸਾਹਿਬ 'ਤੇ ਕੀਤੇ ਗਏ ਪੁਲਿਸ ਹਮਲੇ ਅਤੇ ਗੁਰੂ-ਘਰ ਦੀ ਮਰਯਾਦਾ ਦੇ ਉਲੰਘਣ ਦੀ ਇਸ ਘਟਨਾ ਦੀ ਗੰਭੀਰਤਾ ਨੂੰ ਵੇਖਦਿਆਂ ਹੇਠ ਲਿਖੇ ਅਨੁਸਾਰ ਫੈਸਲਾ ਕਰਦੀ ਹੈ:-

੧. ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਸੁਲਤਾਨਪੁਰ ਲੋਧੀ 'ਤੇ ਪੁਲਿਸ ਵੱਲੋਂ ਗੋਲੀਬਾਰੀ ਅਤੇ ਮਰਯਾਦਾ ਦੀ ਉਲੰਘਣਾ ਦੇ ਮੁੱਖ ਦੋਸ਼ੀ ਵਜੋਂ ਪੰਜਾਬ ਦੇ ਮੁੱਖ ਮੰਤਰੀ/ਗ੍ਰਹਿ ਮੰਤਰੀ ਸ੍ਰੀ ਭਗਵੰਤ ਮਾਨ ਆਪਣੇ ਅਹੁਦੇ ਤੋਂ ਤੁਰੰਤ ਅਸਤੀਫ਼ਾ ਦੇਣ।

੨. ਗੁਰਦੁਆਰਾ ਸਾਹਿਬ ਵਿਖੇ ਗੋਲੀਬਾਰੀ ਅਤੇ ਬੇਅਦਬੀ ਦੀ ਘਟਨਾ ਦੇ ਹਰ ਜ਼ਿੰਮੇਵਾਰ ਸਮੇਤ ਮੁੱਖ

ਮੰਤਰੀ ਸ੍ਰੀ ਭਗਵੰਤ ਮਾਨ ਖਿਲਾਫ਼ ਧਾਰਾ ੨੯੫-ਏ ਤਹਿਤ ਫ਼ੌਜਦਾਰੀ ਪਰਚਾ ਦਰਜ ਕੀਤਾ ਜਾਵੇ।
੩. ਇਸ ਮਾਮਲੇ ਨੂੰ ਲੈ ਕੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਅਤੇ ਹੋਰ ਦੋਸ਼ੀਆਂ ਦੇ ਖਿਲਾਫ਼ ਕਾਰਵਾਈ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਕ ਵਫ਼ਦ ਗਵਰਨਰ ਪੰਜਾਬ ਨੂੰ ਮਿਲੇਗਾ।
੪. ਜੇਕਰ ਪੰਜਾਬ ਸਰਕਾਰ ਨੇ ਕੋਈ ਕਾਰਵਾਈ ਨਾ ਕੀਤੀ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਥਕ ਜਥੇਬੰਦੀਆਂ ਦੇ ਨੁਮਾਇੰਦਿਆਂ ਅਤੇ ਸੰਗਤਾਂ ਦਾ ਇਕ ਇਕੱਠ ਬੁਲਾ ਕੇ ਅਗਲੀ ਰਣਨੀਤੀ ਉਲੀਕੀ ਜਾਵੇਗੀ। ਇਸ ਦੇ ਨਾਲ ਹੀ ਲੋੜ ਪੈਣ 'ਤੇ ਕਾਨੂੰਨੀ ਚਾਰਾਜ਼ੋਈ ਵੀ ਕੀਤੀ ਜਾਵੇਗੀ।"

**ਸਮੁੱਚੇ ਮੈਂਬਰ ਸਾਹਿਬਾਨ ਵੱਲੋਂ ਉਪਰੋਕਤ ਮਤੇ ਦੀ ਜੈਕਾਰਾ ਬੁਲਾ ਕੇ ਪ੍ਰਵਾਨਗੀ ਦਿੱਤੀ ਗਈ।**

ਵਿਸ਼ੇਸ਼ ਇਕੱਤਰਤਾ ਦੀ ਕਾਰਵਾਈ ਮੁਕੰਮਲ ਹੋਣ 'ਤੇ ਸਿੰਘ ਸਾਹਿਬ ਗਿਆਨੀ ਸੁਲਤਾਨ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵੱਲੋਂ ਅਨੰਦ ਸਾਹਿਬ ਦਾ ਪਾਠ ਕੀਤਾ ਅਤੇ ਉਪਰੰਤ ਸਮਾਪਤੀ ਦੀ ਅਰਦਾਸ, ਭਾਈ ਪ੍ਰੇਮ ਸਿੰਘ ਅਰਦਾਸੀਆ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਨੇ ਕੀਤੀ ਅਤੇ ਸਮਾਪਤੀ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਸੁਲਤਾਨ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਨੇ ਲਿਆ। ਮੁੱਖ ਵਾਕ ਆਇਆ:

***ਸੋਰਠਿ ਮਹਲਾ ੫ ॥***
***ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥***
***ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ॥ (ਅੰਗ ੬੦੯॥)***

ਇਸ ਉਪਰੰਤ ਜਨਰਲ ਇਕੱਤਰਤਾ ਦੀ ਸਮਾਪਤੀ ਹੋਈ।

ਸਹੀ/-
**(ਪ੍ਰਤਾਪ ਸਿੰਘ)**
ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ।

# ਮਤੇ

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ ੦੫-੦੧-੨੦੨੪ (੨੧ ਪੋਹ ਸੰਮਤ ਨਾਨਕਸ਼ਾਹੀ ੫੫੫) ਦੇ ਮਤਾ ਨੰਬਰ ੭੩ ਦੀ ਨਕਲ:**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅੱਜ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਸਾਬਕਾ ਜਥੇਦਾਰ ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਅਤੇ ਸਾਬਕਾ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦੀ ਹੈ। ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਚੰਗੇ ਸੁਭਾਅ ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ। ਉਨ੍ਹਾਂ ਨੇ ਬਤੌਰ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਸਿੱਖੀ ਦੇ ਪ੍ਰਚਾਰ ਖੇਤਰ ਅਤੇ ਗੁ: ਸਾਹਿਬਾਨ ਦੇ ਪ੍ਰਬੰਧ ਵਿਚ ਸੁਧਾਰ 'ਚ ਅਹਿਮ ਯੋਗਦਾਨ ਪਾਇਆ।

ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਵੱਲੋਂ ਗੁਰਬਾਣੀ ਅਤੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਅਹਿਮ ਸੇਵਾਵਾਂ ਨਿਭਾਈਆਂ। ਇਨ੍ਹਾਂ ਨੇ ਆਪਣਾ ਸਾਰਾ ਜੀਵਨ ਸਿੱਖੀ ਦੇ ਪ੍ਰਚਾਰ-ਪ੍ਰਸਾਰ ਹਿੱਤ ਲਗਾਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅੱਜ ਦੀ ਇਕੱਤਰਤਾ ਇਨ੍ਹਾਂ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦੀ ਹੋਈ ਅਕਾਲ ਪੁਰਖ ਅੱਗੇ ਅਰਦਾਸ ਕਰਦੀ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾ ਵਿਚ ਨਿਵਾਸ ਬਖਸ਼ਣ ਤੇ ਪਿਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ ੦੫-੦੧-੨੦੨੪ (੨੧ ਪੋਹ ਸੰਮਤ ਨਾਨਕਸ਼ਾਹੀ ੫੫੫) ਦੇ ਮਤਾ ਨੰਬਰ ੯੬ ਦੀ ਨਕਲ:**

ਅੰਤ੍ਰਿੰਗ ਕਮੇਟੀ ਦੇ ਮਤਾ ਨੰ:੪੩੬, ਮਿਤੀ ੧੦-੦੪-੨੦੨੩ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪ੍ਰਬੰਧ ਹੇਠ ਚੱਲ ਰਹੇ ਸਕੂਲਾਂ/ਕਾਲਜਾਂ ਵਿੱਚ ਪੜ੍ਹ ਰਹੇ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਵਿੱਦਿਅਕ ਸੈਸ਼ਨ ੨੦੨੩-੨੪ ਲਈ ਹੇਠ ਲਿਖੇ ਅਨੁਸਾਰ ਵਜ਼ੀਫਾ ਦੇਣ ਦੀ ਪ੍ਰਵਾਨਗੀ ਦਿੱਤੀ ਗਈ ਸੀ:-

| | | |
|---|---|---|
| ੦੧. | ਛੇਵੀਂ ਤੋਂ ਦਸਵੀਂ ਕਲਾਸ | =੩੫੦੦/-ਰੁਪਏ |
| ੦੨. | ਗਿਆਰ੍ਹਵੀਂ ਤੋਂ ਬਾਰ੍ਹਵੀਂ ਕਲਾਸ | =੫੦੦੦/-ਰੁਪਏ |
| ੦੩. | ਗ੍ਰੈਜੂਏਟ ਕਲਾਸਾਂ | =੮੦੦੦/-ਰੁਪਏ |
| ੦੪. | ਪੋਸਟ ਗ੍ਰੈਜੂਏਟ ਕਲਾਸਾਂ | =੧੦੦੦੦/-ਰੁਪਏ |

ਵਿੱਦਿਅਕ ਨਵੇਂ ਸੈਸ਼ਨ ੨੦੨੪-੨੫ ਲਈ ਇਸੇ ਤਰਜ਼ ਪੁਰ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਵਜ਼ੀਫਾ ਦੇਣ ਦਾ ਮਾਮਲਾ, ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਵਿੱਦਿਅਕ ਸੈਸ਼ਨ ੨੦੨੪-੨੦੨੫ ਲਈ ਵੀ ਵਿੱਦਿਅਕ ਸੈਸ਼ਨ ੨੦੨੩-੨੦੨੪ ਦੀ ਤਰਜ ਤੇ ਹੀ ਉਪਰੋਕਤ ਅਨੁਸਾਰ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਧਰਮ ਪ੍ਰਚਾਰ ਕਮੇਟੀ ਦੇ ਫੰਡਾਂ ਵਿਚੋਂ ਵਜੀਫਾ ਦੇਣ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ। ਇਹ ਵਜੀਫਾ ਕੇਵਲ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸਿੱਧੇ ਪ੍ਰਬੰਧ ਅਧੀਨ ਚੱਲ ਰਹੇ ਵਿੱਦਿਅਕ ਅਦਾਰਿਆਂ ਦੇ ਵਿਦਿਆਰਥੀਆਂ

ਨੂੰ ਹੀ ਅਦਾ ਕੀਤਾ ਜਾਵੇਗਾ।

ਇਸ ਸਬੰਧੀ ਹੋਰ ਕੋਈ ਸ਼ਰਤ ਲਾਗੂ ਨਹੀਂ ਹੋਵੇਗੀ। ਵਿਦਿਆਰਥੀਆਂ ਨੂੰ ਵਜੀਫਾ ਦੇਣ ਲਈ ਲੋੜੀਂਦੀਆਂ ਸ਼ਰਤਾਂ ਅਤੇ ਯੋਗਤਾਵਾਂ ਸਬੰਧਤ ਸੰਸਥਾ ਦੇ ਪ੍ਰਿੰਸੀਪਲ ਵੱਲੋਂ ਚੈੱਕ ਕਰ/ਕਰਵਾ ਕੇ ਡਾਇਰੈਕਟੋਰੇਟ ਆਫ ਐਜੂਕੇਸ਼ਨ ਪਾਸੋਂ ਤਸਦੀਕ ਕਰਵਾ ਕੇ, ਕੇਸ ਦਫਤਰ ਧਰਮ ਪ੍ਰਚਾਰ ਕਮੇਟੀ ਵਿਖੇ ਭੇਜੇ ਜਾਣ।

ਇਹ ਵੀ ਪ੍ਰਵਾਨ ਹੋਇਆ ਕਿ ਉਪਰੋਕਤ ਵਜੀਫਾ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਦਾ ਧਰਮ ਪ੍ਰਚਾਰ ਕਮੇਟੀ ਦੀ ਪ੍ਰੀਖਿਆ ਵਿੱਚ ਭਾਗ ਲੈਣਾ ਲਾਜਮੀ ਹੋਵੇਗਾ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ ੦੫-੦੧-੨੦੨੪ (੨੧ ਪੋਹ ਸੰਮਤ ਨਾਨਕਸ਼ਾਹੀ ੫੫੫) ਦੇ ਮਤਾ ਨੰਬਰ ੧੩੯ ਦੀ ਨਕਲ:**

ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ ਸੁਲਤਾਨਪੁਰ ਲੋਧੀ (ਕਪੂਰਥਲਾ) ਵਿਖੇ ਬਾਬਾ ਬਲਬੀਰ ਸਿੰਘ ਮੁਖੀ ਬੁੱਢਾ ਦਲ ਅਤੇ ਬਾਬਾ ਮਾਨ ਸਿੰਘ ਨਿਹੰਗ ਸਿੰਘਾਂ ਦੀਆਂ ਜਥੇਬੰਦੀਆਂ ਵਿਚਕਾਰ ਉਪਰੋਕਤ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਸਬੰਧੀ ਆਪਸੀ ਤਕਰਾਰ ਚੱਲ ਰਿਹਾ ਸੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਦੇ ਪ੍ਰਕਾਸ਼ ਦਿਹਾੜੇ ਤੋਂ ਦੋ ਦਿਨ ਪਹਿਲਾਂ ਪੁਲਿਸ ਵੱਲੋਂ ਇਸ ਵਿਵਾਦ ਨੂੰ ਲੈ ਕੇ ਬਿਨਾਂ ਕਿਸੇ ਭੜਕਾਹਟ ਦੇ ਗੁਰਦੁਆਰਾ ਸਾਹਿਬ ਦੇ ਅੰਦਰ ਬੂਟਾਂ ਸਮੇਤ ਦਾਖਲ ਹੋ ਕੇ ਅੰਨ੍ਹੇਵਾਹ ਗੋਲੀਆਂ ਚਲਾ ਕੇ ਮਰਿਯਾਦਾ ਭੰਗ ਕੀਤੀ ਗਈ। ਇਸ ਸਬੰਧੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਗਿਆਨੀ ਰਘਬੀਰ ਸਿੰਘ ਜੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਦਾਇਤ ਜਾਰੀ ਕੀਤੀ ਸੀ ਕਿ ਸ਼੍ਰੋਮਣੀ ਗੁ:ਪ੍ਰ: ਕਮੇਟੀ ਮੌਕੇ ਤੇ ਪੜਤਾਲ ਕਰਕੇ ਗੁਰਦੁਆਰਾ ਸਾਹਿਬ ਵਿੱਚ ਪੁਲਿਸ ਦੇ ਦਾਖਲ ਹੋਣ ਸਬੰਧੀ ਡੂੰਘਾਈ ਵਿੱਚ ਪੜਤਾਲ ਕਰਕੇ ਰਿਪੋਰਟ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਭੇਜੀ ਜਾਵੇ। ਹੋਏ ਨਿਰਦੇਸ਼ ਅਨੁਸਾਰ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੜਤਾਲ ਕਰਨ ਲਈ ਛੇ ਮੈਂਬਰੀ ਕਮੇਟੀ ਨੀਯਤ ਕੀਤੀ ਗਈ। ਨੀਯਤ ਕਮੇਟੀ ਵੱਲੋਂ ਪੇਸ਼ ਕੀਤੀ ਰਿਪੋਰਟ ਦਾ ਮਾਮਲਾ, ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿੱਚ ਪ੍ਰਧਾਨ ਸਾਹਿਬ ਦੀ ਆਗਿਆ ਤੇ ਮੈਂਬਰ ਸਾਹਿਬਾਨ ਦੀ ਸੰਮਤੀ ਨਾਲ ਪ੍ਰਵਾਨ ਹੋਇਆ ਕਿ ਕਮੇਟੀ ਦੀ ਪੜਤਾਲੀਆ ਰਿਪੋਰਟ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਵਿੱਚ ਪੇਸ਼ ਕੀਤੀ ਜਾਵੇ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ ੦੫-੦੧-੨੦੨੪ (੨੧ ਪੋਹ ਸੰਮਤ ਨਾਨਕਸ਼ਾਹੀ ੫੫੫) ਦੇ ਮਤਾ ਨੰਬਰ ੧੪੧ ਦੀ ਨਕਲ:**

ਬੀਬੀ ਬਲਜੀਤ ਕੌਰ (ਸੁਪੱਤਨੀ ਸ਼ਹੀਦ ਭਾਈ ਸੁਰਜੀਤ ਸਿੰਘ) ਪਿੰਡ ਖੱਕ, ਤਹਿ: ਖਡੂਰ ਸਾਹਿਬ, ਜਿਲ੍ਹਾ ਤਰਨ ਤਾਰਨ ਵੱਲੋਂ ਆਪਣੇ ਪਤੀ ਜੋ ੯ ਜੂਨ ੧੯੯੨ ਨੂੰ ਪੰਥ ਖਾਤਰ ਜੂਝਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ ਸਨ ਵੱਲੋਂ ਘਰ ਦੀ ਘਰੇਲੂ ਹਾਲਤ ਆਰਥਿਕ ਪੱਖੋਂ ਕਮਜੋਰ ਹੋਣ ਕਾਰਨ ਮਾਇਕ ਸਹਾਇਤਾ ਲੈਣ ਦੀ ਪੁੱਜੀ ਮੰਗ ਦੇ ਸਬੰਧ ਵਿੱਚ ਭਾਈ ਗੁਰਪ੍ਰੀਤ ਸਿੰਘ ਜੀ ਰੰਧਾਵਾ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਕੀਤੀ ਸਿਫਾਰਸ਼ ਦਾ ਮਾਮਲਾ, ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿੱਚ ਪ੍ਰਧਾਨ ਸਾਹਿਬ ਦੀ ਆਗਿਆ ਤੇ ਮੈਂਬਰ ਸਾਹਿਬਾਨ ਦੀ ਸੰਮਤੀ ਨਾਲ ਪ੍ਰਵਾਨ ਹੋਇਆ ਕਿ ਬੀਬੀ ਬਲਜੀਤ ਕੌਰ ਨੂੰ ੧,੫੦,੦੦੦/-ਅੱਖਰੀਂ ਇੱਕ ਲੱਖ ਪੰਜਾਹ ਹਜ਼ਾਰ ਰੁਪਏ ਧਰਮ ਅਰਥ ਫੰਡ ਵਿੱਚੋਂ ਸਹਾਇਤਾ ਅਦਾ ਕਰਨ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ ੦੫-੦੧-੨੦੨੪ (੨੧ ਪੋਹ ਸੰਮਤ ਨਾਨਕਸ਼ਾਹੀ ੫੫੫) ਦੇ ਮਤਾ ਨੰਬਰ ੧੪੨ ਦੀ ਨਕਲ:**

ਚੇਅਰਮੈਂਨ, ਅਮਰ ਸ਼ਹੀਦ ਧੰਨ-ਧੰਨ ਬਾਬਾ ਦੀਪ ਸਿੰਘ ਜੀ, ਇੰਟਰਨੈਸ਼ਨਲ ਗੱਤਕਾ ਅਖਾੜਾ,

ਗੁ: ਸ੍ਰੀ ਭੱਠਾ ਸਾਹਿਬ (ਰੋਪੜ) ਦੀ ਪੱਤ੍ਰਿਕਾ ਨੰਬਰ ੧੯੬, ਮਿਤੀ ੧੮-੧੨-੨੦੨੩ ਅਨੁਸਾਰ ਮਿਤੀ ੧੮-੧੨-੨੦੨੩ ਨੂੰ ਸ਼ਹੀਦੀ ਪੰਦਰਵਾੜੇ ਨੂੰ ਸਮਰਪਿਤ ਗੱਤਕਾ ਕੱਪ, ਗੁਰਬਾਣੀ ਕੰਠ, ਦਸਤਾਰ ਮੁਕਾਬਲੇ ਦੇ ਕਰਵਾਏ ਸਮਾਗਮ ਸਮੇਂ ਮਾਨਯੋਗ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਇਸ ਸੰਸਥਾ ਨੂੰ ੧,੨੫,੦੦੦/-ਅੱਖਰੀਂ ਇੱਕ ਲੱਖ ਪੰਝੀ ਹਜ਼ਾਰ ਰੁਪਏ ਸਹਾਇਤਾ ਦੇਣ ਦਾ ਐਲਾਨ ਕੀਤਾ ਸੀ। ਕੀਤੇ ਐਲਾਨ ਸਬੰਧੀ ਸਹਾਇਤਾ ਅਦਾ ਕਰਨ ਦਾ ਮਾਮਲਾ, ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿੱਚ ਪ੍ਰਧਾਨ ਸਾਹਿਬ ਦੀ ਆਗਿਆ ਤੇ ਮੈਂਬਰ ਸਾਹਿਬਾਨ ਦੀ ਸੰਮਤੀ ਨਾਲ ਪ੍ਰਵਾਨ ਹੋਇਆ ਕਿ ਮਾਨਯੋਗ ਪ੍ਰਧਾਨ ਸਾਹਿਬ ਵੱਲੋਂ ਕੀਤੇ ਐਲਾਨ ਅਨੁਸਾਰ ਅਮਰ ਸ਼ਹੀਦ ਧੰਨ-ਧੰਨ ਬਾਬਾ ਦੀਪ ਸਿੰਘ ਜੀ, ਇੰਟਰਨੈਸ਼ਨਲ ਗੱਤਕਾ ਅਖਾੜਾ, ਗੁ: ਸ੍ਰੀ ਭੱਠਾ ਸਾਹਿਬ (ਰੋਪੜ) ਨੂੰ ੧,੨੫,੦੦੦/-ਅੱਖਰੀਂ ਇੱਕ ਲੱਖ ਪੰਝੀ ਹਜ਼ਾਰ ਰੁਪਏ ਧਰਮ ਅਰਥ ਫੰਡ ਵਿੱਚੋਂ ਸਹਾਇਤਾ ਅਦਾ ਕਰਨ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ। ■

ਹਿਸਾਬ-ਕਿਤਾਬ

ੴ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਮਾਰਚ ੨੦੨੩

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੭੪ | 0.00 | ੭੬੨੧੫੪੯੩.00 |
| ੨ | ਧਾਰਮਿਕ ਫੰਡ ੮੭ | ੧00 | 0.00 | ੩0੫੫੩੮੨.00 |
| ੩ | ਪ੍ਰਚਾਰ ਸਹਾਇਤਾ | ੧੩੫ | ੭੯00.00 | ੫੮੭੬00.00 |
| ੪ | ਸੂਦ ਬੈਂਕਾਂ | ੧੫੭ | ੧੭੩੩੯.00 | ੪੬੧੯੩੫੫੧.0੫ |
| ੫ | ਧਾਰਮਿਕ ਪ੍ਰੀਖਿਆ ਵਜੀਫੇ, ਪੱਤਰ ਵਿਹਾਰ ਕੋਰਸ ਅਤੇ ਖੋਜ ਕੇਂਦਰ | ੧੯੮ | ੩੨੧੯੨੩੩.00 | ੬੯੬੭੫.00 |
| ੬ | ਧਾਰਮਿਕ ਵਿਦਿਆ | ੨੧੭ | ੩੮੭੪੪੮.00 | 0.00 |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੫੧ | ੩੭੯੨੧੪੮.00 | ੫੧੧੯੬0.00 |
| ੮ | ਗੁਰਮਤਿ ਗਿਆਨ ਹਿੰਦੀ | ੨੭0 | ੮੨੩੯0੯.00 | ੩੩੨੨0.00 |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੮੪ | ੩੯੨੨੬੩੯.00 | 0.00 |
| ੧0 | ਕਿਰਾਇਆ ਕਮਰੇ ਸ੍ਰੀ ਗੁਰੂ ਰਾਮਦਾਸ ਨਿਵਾਸ, ਕੁਰੂਕਸ਼ੇਤਰ | ੨੯੩ | 0.00 | ੧੨੭000.00 |
| ੧੧ | ਕਿਰਾ: ਦੁਕਾਨਾਂ ਤੇ ਫਲੈਟਸ ਸਿੱਖ ਮਿਸ਼ਨ ਹਰਿਆਣਾ | ੩00 | 0.00 | ੬੮੮੪੫.00 |
| ੧੨ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧0 | 0.00 | ੧੯੩੬੧੮.00 |
| ੧੩ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ਼੍ਰੀਦ) | ੩੧੯ | ੨0੭੯0੩੭.00 | 0.00 |
| ੧੪ | ਲਿਟਰੇਚਰ ਫੁਟਕਲ | ੩੨੫ | ੩000.00 | 0.00 |
| ੧੫ | ਉੱਚ-ਹਸਤੀਆਂ, ਪੰਥਕ-ਵਿਦਵਾਨਾਂ ਅਤੇ ਵੱਖ-ਵੱਖ ਖੇਤਰਾਂ ਵਿੱਚ ਨਾਮ ਰੌਸ਼ਨ ਕਰਨ ਵਾਲੇ ਸਿੱਖ ਵਿਦਿਆਰਥੀਆਂ ਨੂੰ ਸਨਮਾਨ | ੩੩੧ | ੧੧੪੨੩.00 | 0.00 |
| ੧੬ | ਸਟੇਸ਼ਨਰੀ ਛਪਾਈ | ੩੩੯ | ੧੭0੭੮੭.00 | 0.00 |
| ੧੭ | ਤਨਖਾਹ ਸਟਾਫ ਦਫਤਰ | ੩੪੪ | ੪੨੮0੮੮੭.00 | 0.00 |
| ੧੮ | ਤਨਖਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫0 | ੬0੯੨੬੩.00 | 0.00 |
| ੧੯ | ਤਨਖਾਹ ਤੇ ਸਫਰ ਖਰਚ ਅਲਾਊਂਸ ਡਰਾਈਵਰਜ਼ | ੩੫੮ | ੮੭੪੭੨੨.00 | 0.00 |
| ੨0 | ਤਨਖਾਹ ਧਾਰਮਿਕ ਟੀਚਰ | ੩੬੫ | ੧੨੩੬੫੧੮.00 | 0.00 |
| ੨੧ | ਡਾਕ ਤੇ ਤਾਰ ਖਰਚ | ੩੭੨ | ੯੨00.00 | 0.00 |
| ੨੨ | ਕਮਿਸ਼ਨ ਬੈਂਕਾਂ | ੩੭੬ | ੪੬੮੫.੭੪ | ੭੬0੭.੬੬ |
| ੨੩ | ਫਿਲਮਾਂ ਰਾਹੀਂ ਪ੍ਰਚਾਰ (ਤਨਖਾਹ ਫਿਲਮ ਉਪਰੇ:, | | | |

| | | | | |
|---|---|---|---|---|
| | ਮੁਰ: ਤੇ ਸ:ਖ: ਆਦਿ) | ੩੯੦ | ੨੯੩੨੪੨.੦੦ | ੦.੦੦ |
| ੨੪ | ਖਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੨੩ | ੩੭੫੯੩੦.੦੦ | ੦.੦੦ |
| ੨੫ | ਮੁਕੱਦਮੇ | ੪੨੬ | ੧੦੫੯੬੦.੦੦ | ੦.੦੦ |
| ੨੬ | ਟੈਲੀਫੋਨ | ੪੩੫ | ੧੦੧੫੪.੦੦ | ੦.੦੦ |
| ੨੭ | ਮੁਰੰਮਤ ਸਾਮਾਨ ਦਫਤਰ | ੪੪੫ | ੬੫੩੧.੦੦ | ੦.੦੦ |
| ੨੮ | ਮੁਰੰਮਤ ਇਮਾਰਤ ਦਫਤਰ | ੪੪੯ | ੪੭੨੦੦.੦੦ | ੦.੦੦ |
| ੨੯ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੫੪ | ੨੮੧੦.੦੦ | ੦.੦੦ |
| ੩੦ | ਐਂਟਰਟੇਨਮੈਂਟ (ਆਉ ਭਗਤ) | ੪੬੦ | ੩੫੧੩੨.੦੦ | ੦.੦੦ |
| ੩੧ | ਵਰਦੀਆਂ ਮੁਲਾਜ਼ਮਾਂ | ੪੭੨ | ੬੦੩੧੭.੦੦ | ੦.੦੦ |
| ੩੨ | ਸਫਰ ਖਰਚ ਮੈਂਬਰ ਸਾਹਿਬਾਨ | ੪੭੬ | ੨੨੮੦੦.੦੦ | ੦.੦੦ |
| ੩੩ | ਸਫਰ ਖਰਚ ਮੁਲਾਜ਼ਮਾਂ | ੪੯੧ | ੬੩੦੫੯.੦੦ | ੦.੦੦ |
| ੩੪ | ਫੁਟਕਲ ਦਫਤਰ ਤੇ ਰੌਸ਼ਨੀ | ੫੦੯ | ੪੪੮੦੭੬.੦੦ | ੧੦੬੧੬.੮੦ |
| ੩੫ | ਬੀਮਾ ਗੱਡੀਆਂ ਤੇ ਕੈਸ਼ | ੫੧੬ | ੧੧੯੬੩੬.੦੦ | ੮੬੬੪੮.੦੦ |
| ੩੬ | ਬੀਮਾ ਮੈਂਬਰ ਸਾਹਿਬਾਨ ਤੇ ਮੁਲਾਜ਼ਮਾਂ | ੫੨੧ | ੦.੦੦ | ੭੨੬.੦੦ |
| ੩੭ | ਬੀਮਾ ਪੇਸ਼ਗੀ ਮੁਲਾਜ਼ਮਾਂ ਐਕਸੀਡੈਂਟਲ | ੫੩੦ | ੫੩੦.੦੦ | ੩੮੨੬.੦੦ |
| ੩੮ | ਬੀਮਾ ਪੇਸ਼ਗੀ ਮੁਲਾਜ਼ਮਾਂ ਮੈਡੀਕਲੇਮ | ੫੪੬ | ੧੨੮੩੪.੦੦ | ੧੭੭੫੬੩.੦੦ |
| ੩੯ | ਸ਼ਤਾਬਦੀਆਂ ਸਮਾਰੋਹ | ੫੯੩ | ੩੩੩੯੬੦੦.੦੦ | ੨੯੨੯੩੦.੦੦ |
| ੪੦ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੌਹੜ | ੬੩੮ | ੯੧੫੬੬੨.੦੦ | ੪੬੮੫੦.੦੦ |
| ੪੧ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ਼, ਗੁਰੂ ਕੀ ਵਡਾਲੀ | ੬੫੩ | ੨੯੧੧੪੧.੦੦ | ੦.੦੦ |
| ੪੨ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੬੬੩ | ੫੩੪੦੨੩.੦੦ | ੪੬੪੭੮.੦੦ |
| ੪੩ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੬੭੩ | ੨੩੩੬੫੫.੦੦ | ੧੭੫੦.੦੦ |
| ੪੪ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੬੮੩ | ੨੯੦੫੭੫.੦੦ | ੯੯੦.੦੦ |
| ੪੫ | ਸਬ ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੬੯੧ | ੧੫੩੧੩੨੩.੦੦ | ੧੩੬੧੭.੦੦ |
| ੪੬ | ਸਬ ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੬੯੨ | ੩੦੧੫੯੫੯.੦੦ | ੧੫੨੯.੦੦ |
| ੪੭ | ਗੁਰ:ਸੰਗੀਤ ਵਿਦਿਆਲੇ (ਬਾਦੀਆਂ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾ ਮੱਲ੍ਹਾ ਛਾਪਾ ਸੰਗਰੂਰ) ਤਨ:,ਸ:ਖ: ਤੇ ਫੁਟ: ਆਦਿ | ੭੦੯ | ੫੮੦੭੫੪.੦੦ | ੦.੦੦ |
| ੪੮ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖਾਹਾਂ, ਸਫਰ ਖਰਚ ਤੇ ਫੁਟਕਲ ਆਦਿ | ੭੨੯ | ੭੫੪੫੦੭.੦੦ | ੫੯੫੧.੦੦ |
| ੪੯ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੭੪੨ | ੧੩੦੦੫੫.੦੦ | ੦.੦੦ |

| | | | | |
|---|---|---|---|---|
| ੫੦ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ਼, (ਤਨਖਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੭੫੭ | ੧੧੯੨੧੮੫.੦੦ | ੬੬੩੬੯.੦੦ |
| ੫੧ | ਸਮੂਹ ਮੁਰੰਮਤ ਇਮਾਰਤਾਂ (ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬ੍ਹੋ, ਸੁਲਤਾਨਪੁਰ ਲੋਧੀ, ਸ੍ਰੀ ਅਨੰਦਪੁਰ ਸਾਹਿਬ, ਡੇਰਾ ਬਾਬਾ ਨਾਨਕ ਅਤੇ ਬਰਨਾਲਾ | ੭੭੩ | ੧੦੬੮੬੧.੦੦ | ੦.੦੦ |
| ੫੨ | ਤਨਖਾਹ ਭਾਈ ਨਗਾਹੀਆ ਜੀ ਪਬ: ਸਕੂਲ ਫਾਰ ਡੈਫ, ਆਲਮਗੀਰ, ਲੁਧਿਆਣਾ | ੭੮੩ | ੨੦੪੪੭੭.੦੦ | ੦.੦੦ |
| ੫੩ | ਤਨਖਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੭੯੫ | ੫੨੭੦੬੧੩.੦੦ | ੩੦੯੯੭.੦੦ |
| ੫੪ | ਸਫਰ ਖਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੦੪ | ੩੧੭੧੨੫.੦੦ | ੦.੦੦ |
| ੫੫ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੧੪ | ੨੯੨੮੬੦੭.੦੦ | ੦.੦੦ |
| ੫੬ | ਤਨਖਾਹ ਤੇ ਸਫਰ ਖਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੮੫੮ | ੩੬੯੭੬੩.੦੦ | ੩੨੭੯.੦੦ |
| ੫੭ | ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੮੬੩ | ੬੬੫੯੧.੦੦ | ੦.੦੦ |
| ੫੮ | ਖਰਚ ਗੱਡੀਆਂ ਹਰਿਆਣਾ ਸਿੱਖ ਮਿਸ਼ਨ | ੮੬੯ | ੧੮੧੮੩.੦੦ | ੦.੦੦ |
| ੫੯ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਰਿਆਣਾ ਸਿੱਖ ਮਿਸ਼ਨ | ੮੭੯ | ੯੪੭੮੭.੦੦ | ੦.੦੦ |
| ੬੦ | ਗੁਰ: ਵਿਦਿਆਲਾ ਸ਼ੇਖੁਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖਰਚ ਤੇ ਫੁਟ: | ੮੯੨ | ੨੨੯੫੭੯.੦੦ | ੯੧੪.੦੦ |
| ੬੧ | ਤਨਖਾਹ ਤੇ ਸਫ਼ਰ ਖਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ ਗੁ: ਪਲਾਹ ਸਾਹਿਬ (ਊਨਾ) | ੯੦੧ | ੧੯੮੨੯੨.੦੦ | ੦.੦੦ |
| ੬੨ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ | ੯੦੩ | ੨੦੦੧੬.੦੦ | ੦.੦੦ |
| ੬੩ | ਤਨਖਾਹ ਤੇ ਸਫ਼ਰ ਖਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਰਾਜਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੦੮ | ੧੬੦੦੦੯.੦੦ | ੨੩੨੩.੦੦ |
| ੬੪ | ਦੀਵਾਨ, ਮੇਲੇ, ਕੈਂਪਸ ਅਤੇ ਫ਼ਿਲਮਾਂ ਰਾਹੀਂ ਪ੍ਰਚਾਰ ਰਾਜਸਥਾਨ ਸਿੱਖ ਮਿਸ਼ਨ | ੯੧੧ | ੧੭੪੨੭੦.੦੦ | ੦.੦੦ |
| ੬੫ | ਤਨ:, ਸਫਰ ਖਰਚ ਸਟਾਫ਼ (ਹਾਪੜ) ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੯੨੨ | ੧੮੪੯੦੨੫.੦੦ | ੦.੦੦ |
| ੬੬ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ | | | |

